Under Print
Not for Legal/Official use

# PUNJAB VIDHAN SABHA

*Wednesday, the 6th November, 2019*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2:30 P.M. for Special Session regarding 550th Parkash Purab celebrations of Sri Guru Nanak Dev ji. Mr. Speaker (Rana Kanwar Pal Singh) in the Chair:*

---

## OBITUARY REFERENCES

**ਮਾਨਯੋਗ ਸਪੀਕਰ:** ਅਕਾਲ ਚਲਾਣਿਆਂ ਦਾ ਵਰਣਨ। ਵਿਧਾਨ ਸਭਾ ਦੇ ਪਿਛਲੇ ਸਮਾਗਮ ਤੋਂ ਅੱਜ ਤੱਕ ਦੇ ਸਮੇਂ ਦੌਰਾਨ ਕਈ ਸਤਿਕਾਰਯੋਗ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ। ਅਸੀਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਏ ਹਾਂ।

ਵਿਛੜੀਆਂ ਰੂਹਾਂ ਦੀ ਯਾਦ ਜਿਊਂਦੇ ਲੋਕਾਂ ਦੀ ਸੋਚ ਵਿੱਚ ਦਰਜ ਰਹਿੰਦੀ ਹੈ। ਜੇ ਅਸੀਂ ਜੀਵਨ ਚੰਗਿਆਈ ਨਾਲ ਬਿਤਾਇਆ ਹੋਵੇ ਤਾਂ ਮਰਨ ਤੋਂ ਬਾਅਦ ਵੀ ਅਸੀਂ ਲੋਕਾਂ ਦੀਆਂ ਯਾਦਾਂ ਵਿੱਚ ਜਿਊਂਦੇ ਰਹਿੰਦੇ ਹਾਂ।

ਕੁਝ ਅਜਿਹੀਆਂ ਹੀ ਸ਼ਖਸੀਅਤਾਂ, ਜੋ ਆਪਣੇ ਜੀਵਨ ਨੂੰ ਕੌਮ ਦੇ ਲੇਖੇ ਲਾ ਕੇ, ਸਮਾਜ ਅਤੇ ਦੇਸ਼ ਦੀ ਸੇਵਾ ਵਿੱਚ ਵੱਡਮੁੱਲਾ ਯੋਗਦਾਨ ਪਾਉਂਦੇ ਹੋਏ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ, ਆਓ ਉਨ੍ਹਾਂ ਨੂੰ ਦਿੱਲ ਦੀਆਂ ਗਹਿਰਾਈਆਂ ਤੋਂ ਆਪਣੀ ਸ਼ਰਧਾਜਲੀ ਭੇਂਟ ਕਰੀਏ।

ਇਸ ਸਦਨ ਦੇ ਮੈਂਬਰ, ਸ਼੍ਰੀ ਰਜਨੀਸ਼ ਕੁਮਾਰ ਸਾਨੂੰ ਮਿਤੀ 27 ਅਗਸਤ, 2019 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਪੰਜਾਬ ਵਿਧਾਨ ਸਭਾ ਦੇ ਸਾਬਕਾ ਸਪੀਕਰ, ਸਵ: ਡਾਕਟਰ ਕੇਵਲ ਕ੍ਰਿਸ਼ਨ ਜੀ ਦੇ ਸਪੁੱਤਰ ਸਨ। ਉਨ੍ਹਾਂ ਦਾ ਜਨਮ ਮਿਤੀ 15 ਦਸੰਬਰ, 1960 ਨੂੰ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਹੋਇਆ। ਉਹ ਪੰਜਾਬ ਵਿਧਾਨ ਸਭਾ ਲਈ ਦੂਸਰੀ ਵਾਰ ਮੈਂਬਰ ਚੁਣੇ ਗਏ ਸਨ। ਇਸ ਤੋਂ ਪਹਿਲਾਂ ਉਹ 2012 ਤੋਂ 2017 ਤੱਕ ਵਿਧਾਨ ਸਭਾ ਹਲਕਾ ਮੁਕੇਰੀਆਂ ਤੋਂ ਐਮ.ਐਲ.ਏ. ਰਹੇ। ਉਨ੍ਹਾਂ ਨੇ ਪੰਜਾਬ ਵਿਧਾਨ ਸਭਾ ਦੀਆਂ ਵੱਖ-ਵੱਖ ਕਮੇਟੀਆਂ ਦੇ ਮੈਂਬਰ ਵਜੋਂ ਵੀ ਸੇਵਾ ਨਿਭਾਈ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਉਪਰੰਤ ਮੁਕੇਰੀਆਂ ਹਲਕੇ ਤੋਂ ਉਨ੍ਹਾਂ ਦੀ ਪਤਨੀ ਸ਼੍ਰੀਮਤੀ ਇੰਦੂ ਬਾਲਾ ਇਸ ਸਦਨ ਦੇ ਮੈਂਬਰ ਵਜੋਂ ਚੁਣੇ ਗਏ ਹਨ, ਜਿਨ੍ਹਾਂ ਨਾਲ ਇਹ ਸਦਨ ਹਮਦਰਦੀ ਪ੍ਰਗਟ ਕਰਦਾ ਹੈ।

ਸ਼੍ਰੀ ਅਰੁਣ ਜੇਤਲੀ, ਸਾਬਕਾ ਕੇਂਦਰੀ ਮੰਤਰੀ ਵੀ ਸਾਨੂੰ ਮਿਤੀ 24 ਅਗਸਤ, 2019 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 28 ਦਸੰਬਰ, 1952 ਨੂੰ ਦਿੱਲੀ ਵਿਖੇ ਹੋਇਆ। ਉਹ ਭਾਰਤ ਦੀ ਸੁਪਰੀਮ ਕੋਰਟ ਵਿੱਚ ਉੱਘੇ ਵਕੀਲ ਸਨ, ਜੋ ਭਾਰਤ ਦੇ ਐਡੀਸ਼ਨਲ ਸੋਲੀਸਿਟਰ ਜਨਰਲ ਵੀ ਰਹੇ। ਉਹ ਭਾਰਤ ਸਰਕਾਰ ਦੇ ਵੱਖ-ਵੱਖ ਵਿਭਾਗਾਂ ਦੇ ਮੰਤਰੀ ਵੀ ਰਹੇ। ਉਹ ਦੋ ਵਾਰ ਭਾਰਤੀ ਸੰਸਦ ਦੇ ਉਪਰਲੇ ਸਦਨ ਰਾਜ ਸਭਾ ਦੇ ਮੈਂਬਰ ਰਹੇ ਅਤੇ ਰਾਜ ਸਭਾ ਵਿੱਚ ਵਿਰੋਧੀ ਧਿਰ ਦੇ ਨੇਤਾ ਵੀ ਰਹੇ। ਸ਼੍ਰੀ ਅਰੁਣ ਜੇਤਲੀ ਜੀ ਸਾਲ 2014 ਤੋਂ 2019 ਤੱਕ ਭਾਰਤ ਦੇ ਖਜ਼ਾਨਾ ਮੰਤਰੀ ਵੀ ਰਹੇ। ਉਹ ਰਾਜ ਸਭਾ ਵਿੱਚ ਲੀਡਰ ਆਫ ਹਾਊਸ ਵੀ ਰਹੇ ।

ਸ਼੍ਰੀਮਤੀ ਸੁਸ਼ਮਾ ਸਵਰਾਜ, ਸਾਬਕਾ ਕੇਂਦਰੀ ਮੰਤਰੀ ਵੀ ਸਾਨੂੰ ਮਿਤੀ 6 ਅਗਸਤ, 2019 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 14 ਫਰਵਰੀ, 1952 ਨੂੰ ਅੰਬਾਲਾ ਕੈਂਟ ਵਿਖੇ ਹੋਇਆ। ਉਹ ਮਿਤੀ 13 ਅਕਤੂਬਰ, 1998 ਤੋਂ 3 ਦਸੰਬਰ, 1998 ਤੱਕ ਦਿੱਲੀ ਦੇ ਮੁੱਖ ਮੰਤਰੀ ਰਹੇ। ਉਹ 1977 ਤੋਂ 1982 ਤੱਕ ਅਤੇ 1987 ਤੋਂ 1990 ਤੱਕ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਵੀ ਰਹੇ ਅਤੇ ਇਸ ਅਰਸੇ ਦੌਰਾਨ ਮੰਤਰੀ ਵੀ ਰਹੇ। ਉਹ 1990, 2000 ਅਤੇ 2006 ਵਿੱਚ ਰਾਜ ਸਭਾ ਦੇ ਮੈਂਬਰ ਚੁਣੇ ਗਏ ਅਤੇ 1996, 1998, 2009 ਅਤੇ 2014 ਵਿੱਚ ਲੋਕ ਸਭਾ ਦੇ ਮੈਂਬਰ ਚੁਣੇ ਗਏ ਅਤੇ ਇਸ ਅਰਸੇ ਦੌਰਾਨ ਕਈ ਅਹਿਮ ਵਿਭਾਗਾਂ ਦੇ ਮੰਤਰੀ ਅਤੇ ਵਿਰੋਧੀ ਧਿਰ ਦੇ ਨੇਤਾ ਵੀ ਰਹੇ। ਉਨ੍ਹਾਂ ਨੇ 2014 ਤੋਂ 2019 ਤੱਕ ਭਾਰਤ ਦੇ ਵਿਦੇਸ਼ ਮੰਤਰੀ ਵਜੋਂ ਸੇਵਾ ਨਿਭਾਈ।

ਸਰਦਾਰ ਸੁਖਦੇਵ ਸਿੰਘ ਲਿਬੜਾ, ਸਾਬਕਾ ਸੰਸਦ ਮੈਂਬਰ ਵੀ ਸਾਨੂੰ ਮਿਤੀ 6 ਸਤੰਬਰ, 2019 ਨੂੰ ਸਦੀਵੀ ਵਿਛੋੜਾ ਦੇ ਗਏ ਹਨ।ਉਨ੍ਹਾਂ ਦਾ ਜਨਮ ਮਿਤੀ 7 ਨਵੰਬਰ, 1932 ਨੂੰ ਪਿੰਡ ਲਿਬੜਾ, ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਉਹ ਸਾਲ 1978 ਤੋਂ 2004 ਤੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਰਹੇ। ਉਹ ਦਸੰਬਰ, 1997 ਤੋਂ ਜੂਨ, 1998 ਤੱਕ ਅਨੁਸੂਚਿਤ ਜਾਤੀਆਂ ਭਲਾਈ ਕਾਰਪੋਰੇਸ਼ਨ ਦੇ ਚੇਅਰਮੈਨ ਵੀ ਰਹੇ। ਉਹ ਸਾਲ 1985 ਵਿੱਚ ਪੰਜਾਬ ਵਿਧਾਨ ਸਭਾ, ਸਾਲ 1998 ਵਿੱਚ ਰਾਜ ਸਭਾ ਅਤੇ ਸਾਲ 2004 ਤੇ 2009 ਵਿੱਚ ਲੋਕ ਸਭਾ ਦੇ ਮੈਂਬਰ ਚੁਣੇ ਗਏ ਸਨ। ਉਨ੍ਹਾਂ ਨੇ ਲੰਮਾਂ ਸਮਾਂ ਲੋਕ ਸੇਵਾ ਦੇ ਖੇਤਰ ਵਿੱਚ ਆਪਣਾ ਯੋਗਦਾਨ ਪਾਇਆ।

ਸਰਦਾਰ ਸੁਰਿੰਦਰ ਸਿੰਘ ਧੂਰੀ, ਸਾਬਕਾ ਵਿਧਾਇਕ ਅਤੇ ਸਾਬਕਾ ਸੰਸਦੀ ਸਕੱਤਰ ਵੀ ਸਾਨੂੰ ਮਿਤੀ 18 ਸਤੰਬਰ, 2019 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 19 ਜੂਨ, 1956 ਨੂੰ ਪਿੰਡ ਗਿਦੜਿਆਣੀ, ਤਹਿਸੀਲ ਲਹਿਰਾ, ਜ਼ਿਲ੍ਹਾ ਸੰਗਰੂਰ ਵਿਖੇ ਹੋਇਆ। ਉਹ ਸਾਲ 1985 ਵਿੱਚ ਵਿਧਾਨ ਸਭਾ ਹਲਕਾ ਧੂਰੀ ਤੋਂ ਐਮ.ਐਲ.ਏ. ਚੁਣੇ ਗਏ ਅਤੇ ਸਾਲ 1985 ਤੋਂ 1987 ਤੱਕ ਸੰਸਦੀ ਸਕੱਤਰ ਵੀ ਰਹੇ।

Under Print
Not for Legal/Official use

ਸਰਦਾਰ ਮੁਖਤਿਆਰ ਸਿੰਘ, ਸ਼੍ਰੀ ਸੀਤਾ ਸਿੰਘ, ਸ਼੍ਰੀ ਗੁਰਦਿਆਲ ਸਿੰਘ, ਸ਼੍ਰੀ ਮੁਣਸ਼ਾ ਸਿੰਘ ਅਤੇ ਸ਼੍ਰੀ ਨਿਰਮਲ ਸਿੰਘ, ਸਾਰੇ ਸੁਤੰਤਰਤਾ ਸੰਗਰਾਮੀ ਵੀ ਪਿਛਲੇ ਦਿਨੀ ਸਾਨੂੰ ਸਭਨਾ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਸਾਰੇ ਸੁਤੰਤਰਤਾ ਸੰਗਰਾਮੀਆਂ ਨੇ ਆਪਣੀ ਲਗਨ, ਮਿਹਨਤ ਅਤੇ ਕੁਰਬਾਨੀ ਸਦਕਾ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਵਿੱਚ ਆਪਣਾ ਆਪਣਾ ਵੱਡਮੁੱਲਾ ਯੋਗਦਾਨ ਪਾਇਆ। ਅੱਜ ਅਸੀਂ ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਮਿਲੀ ਆਜ਼ਾਦੀ ਦਾ ਨਿੱਘ ਮਾਣ ਰਹੇ ਹਾਂ ਅਤੇ ਉਨ੍ਹਾਂ ਨੂੰ ਕਦੇ ਵੀ ਭੁਲਾ ਨਹੀਂ ਸਕਦੇ।

ਪਦਮ ਸ਼੍ਰੀ ਸਰਬਜੀਤ ਸਿੰਘ, ਆਈ.ਏ.ਐਸ. (ਸੇਵਾ ਮੁਕਤ) ਵੀ ਸਾਨੂੰ ਮਿਤੀ 1 ਅਗਸਤ, 2019 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 1 ਅਪ੍ਰੈਲ, 1935 ਨੂੰ ਅੰਮ੍ਰਿਤਸਰ ਵਿਖੇ ਹੋਇਆ। ਉਹ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਵੀ ਰਹੇ। ਉਨ੍ਹਾਂ ਨੂੰ ਸਾਲ 1989 ਵਿੱਚ ਸਰਕਾਰ ਵੱਲੋਂ ਪਦਮ ਸ਼੍ਰੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ।

ਡਾ. ਹਰਭਜਨ ਸਿੰਘ ਦਿਓਲ, ਮੈਂਬਰ, ਪੀ.ਪੀ.ਐਸ.ਸੀ. ਵੀ ਸਾਨੂੰ ਮਿਤੀ 29 ਅਕਤੂਬਰ, 2019 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 27 ਅਪ੍ਰੈਲ, 1936 ਨੂੰ ਪਿੰਡ ਬੋਪਾਰਾਏ ਕਲਾਂ, ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਉਨ੍ਹਾਂ ਨੇ ਪੰਜਾਬ ਲੋਕ ਸੇਵਾ ਕਮਿਸ਼ਨ ਦੇ ਮੈਂਬਰ ਤੋਂ ਇਲਾਵਾ ਪੰਜਾਬ ਰਾਜ ਬਿਜਲੀ ਬੋਰਡ ਦੇ ਪ੍ਰਬੰਧਕੀ ਮੈਂਬਰ ਅਤੇ ਭਾਰਤ ਸਰਕਾਰ ਵਿੱਚ ਘੱਟ ਗਿਣਤੀ ਭਾਸ਼ਾਵਾਂ ਦੇ ਕਮਿਸ਼ਨਰ ਵਜੋਂ ਵੀ ਸੇਵਾ ਨਿਭਾਈ।

ਭਾਰਤੀ ਜਨਤਾ ਪਾਰਟੀ ਦੀ ਪੰਜਾਬ ਇਕਾਈ ਦੇ ਸਾਬਕਾ ਪ੍ਰਧਾਨ, ਸ਼੍ਰੀ ਕਮਲ ਸ਼ਰਮਾ ਵੀ ਸਾਨੂੰ ਮਿਤੀ 27 ਅਕਤੂਬਰ, 2019 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 17 ਮਾਰਚ, 1970 ਨੂੰ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਹੋਇਆ। ਉਨ੍ਹਾਂ ਦਾ ਲੋਕ ਸੇਵਾ ਦੇ ਖੇਤਰ ਵਿੱਚ ਅਹਿਮ ਯੋਗਦਾਨ ਰਿਹਾ ਹੈ।

ਇਨ੍ਹਾਂ ਤੋਂ ਇਲਾਵਾ ਸ਼੍ਰੀ ਅਮਨ ਅਰੋੜਾ, ਐਮ.ਐਲ.ਏ. ਦੇ ਭਰਾ ਸ਼੍ਰੀ ਕਮਲ ਅਰੋੜਾ ਵੀ ਪਿਛਲੀ ਦਿਨੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਨ੍ਹਾਂ ਦਾ ਨਾਮ ...

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਸਪੀਕਰ ਸਾਹਿਬ....

**ਮਾਨਯੋਗ ਸਪੀਕਰ** : ਪਹਿਲਾਂ ਅਰੋੜਾ ਸਾਹਿਬ ਦਾ ਰੈਫਰੈਂਸ ਮੁਕੰਮਲ ਕਰ ਲਵਾਂ ਕਿ ਇਸ ਨੂੰ ਵਿਚਾਲੇ ਰਹਿਣ ਦੇਵਾਂ?

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਸਪੀਕਰ ਸਾਹਿਬ, ਇਹ ਵੀ ਇੰਪਾਰਟੈਂਟ ਹੈ, ਜਿਹੜੀ ਗੱਲ ਮੈਂ ਕਰ ਰਿਹਾ ਹਾਂ।

**ਮਾਨਯੋਗ ਸਪੀਕਰ** : ਜਿਹੜਾ ਮੈਂ ਰੈਫਰ ਕਰ ਰਿਹਾ ਹਾਂ, ਕੀ ਇਹ ਅਨਇੰਪਾਰਟੈਂਟ ਹੈ?

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਇਹ ਕਿਸਾਨ ਹਨ, ਜਿਨ੍ਹਾਂ ਨੇ...

**ਮਾਨਯੋਗ ਸਪੀਕਰ** : ਤੁਸੀਂ ਪਹਿਲਾਂ ਬਹਿ ਜਾਓ। ਸ਼੍ਰੀ ਅਮਨ ਅਰੋੜਾ, ਐਮ.ਐਲ.ਏ. ਦੇ ਭਰਾ ਸ਼੍ਰੀ ਕਮਲ ਅਰੋੜਾ ਵੀ ਪਿਛਲੀ ਦਿਨੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਨ੍ਹਾਂ ਦਾ ਨਾਮ ਵੀ ਵਿਛੜੀਆਂ ਰੂਹਾਂ ਦੀ ਲਿਸਟ ਵਿੱਚ ਸ਼ਾਮਿਲ ਕਰ ਲਿਆ ਜਾਵੇ। ਹੁਣ ਦੱਸੋ?

**ਸਰਦਾਰ ਕੁਲਤਾਰ ਸਿੰਘ ਸੰਧਵਾਂ :**[** **]

**Mr. Speaker :** This is not allowed.*(interruptions)* ਇਨ੍ਹਾਂ ਸਭਨਾਂ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ਅਤੇ ਅਸੀਂ ਉਨ੍ਹਾਂ ਦੀਆਂ ਵਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੇ ਪਦ ਚਿੰਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿਚ ਹਾਜ਼ਰ ਰਹੀਏ। ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ। ਹਾਂ ਜੀ, ਬੈਂਸ ਸਾਹਿਬ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਥੈਂਕ ਯੂ, ਸਪੀਕਰ ਸਾਹਿਬ, ਸ੍ਰੀ ਗੁਰੂ ਨਾਨਕ ਸਾਹਿਬ ਦਾ ਵਿਆਹ ਪੁਰਬ ਸੀ, ਉਸ ਦਿਨ ਬਟਾਲਾ ਦੀ ਪਟਾਕਾ ਫੈਕਟਰੀ ਵਿੱਚ ਬੜਾ ਭਿਆਨਕ ਦੁਖਾਂਤ ਵਾਪਰਿਆ, ਉਸ ਵਿੱਚ 25 ਬੰਦਿਆਂ ਨੂੰ ਆਪਣੀ ਜਾਨ ਤੋਂ ਹੱਥ ਧੋਣੇ ਪਏ। ਮੇਰੀ ਸਨਿਮਰ ਬੇਨਤੀ ਹੈ ਕਿ ਉਨ੍ਹਾਂ ਦੇ ਨਾਮ ਵੀ ਇਸ ਸ਼ਰਧਾਂਜ਼ਲੀ ਸੂਚੀ ਵਿੱਚ ਸ਼ਾਮਲ ਕਰਕੇ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕੀਤੇ ਜਾਣ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ।ਹਾਂ ਜੀ, ਸਰਦਾਰ ਹਰਦਿਆਲ ਸਿੰਘ ਜੀ।

**ਸਰਦਾਰ ਹਰਦਿਆਲ ਸਿੰਘ ਕੰਬੋਜ:** ਸਪੀਕਰ ਸਾਹਿਬ, ਪਿੰਡ ਊਰਨਾ ਦੇ ਫਰੀਡਮ ਫਾਈਟਰ, ਸਰਦਾਰ ਜੀਵਨ ਸਿੰਘ S/o ਸਰਦਾਰ ਮੱਖਣ ਸਿੰਘ, ਉਨ੍ਹਾਂ ਦਾ 31.10.19 ਨੂੰ ਦੇਹਾਂਤ ਹੋ ਗਿਆ। ਮੇਰੀ ਬੇਨਤੀ ਹੈ ਕਿ ਉਨ੍ਹਾਂ ਦਾ ਨਾਂ ਵੀ ਸੂਚੀ ਵਿੱਚ ਸ਼ਾਮਲ ਕੀਤਾ ਜਾਵੇ ਜੀ।

**ਮਾਨਯੋਗ ਸਪੀਕਰ** : ਸ਼ਾਮਲ ਕੀਤਾ ਜਾਵੇਗਾ ਜੀ।

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਲੋਹੀਆਂ ਤੋਂ ਸਰਦਾਰ ਸ਼ਿੰਗਾਰਾ ਸਿੰਘ, ਐਗਜੈਕਟਿਵ ਕਮੇਟੀ, ਐਸ.ਜੀ.ਪੀ.ਸੀ. ਦੇ ਸਾਬਕਾ ਮੈਂਬਰ ਸਨ, ਉਨ੍ਹਾਂ ਦਾ ਕਲ੍ਹ ਦੇਹਾਂਤ ਹੋਇਆ ਹੈ। ਉਨ੍ਹਾਂ ਦਾ ਨਾਂ ਵੀ ਸ਼ਾਮਲ ਕਰ ਲਿਆ ਜਾਵੇ ਜੀ।

**ਮਾਨਯੋਗ ਸਪੀਕਰ** : ਸ਼ਾਮਲ ਕਰ ਲਿਆ ਜਾਵੇ ਜੀ।

---

[** **] Not recorded as ordered by the Chair.

**ਸ਼੍ਰੀ ਅਮਨ ਅਰੋੜਾ** : ਸਪੀਕਰ ਸਾਹਿਬ, thank you very much.

**ਸਰਦਾਰ ਲਖਬੀਰ ਸਿੰਘ ਲੋਧੀਨੰਗਲ :** ਸਪੀਕਰ ਸਾਹਿਬ....

**ਮਾਨਯੋਗ ਸਪੀਕਰ** : ਅਰੋੜਾ ਸਾਹਿਬ ਬੋਲ ਰਹੇ ਹਨ, ਤੁਸੀਂ ਇੱਕ ਮਿੰਟ ਰੁਕ ਜਾਓ।

**ਸ਼੍ਰੀ ਅਮਨ ਅਰੋੜਾ** : ਸਪੀਕਰ ਸਾਹਿਬ, ਅੱਜ ਪੰਜਾਬ ਦੀਆਂ ਰੋਡਜ਼ killer roads ਬਣੀਆਂ ਹੋਈਆਂ ਹਨ, ਧੂੰਏ ਦੀ smog ਦੀ ਵਜ੍ਹਾ ਕਾਰਨ ਰੋਜ deaths ਹੋ ਰਹੀਆਂ ਹਨ। ਕਲ੍ਹ ਸਾਡੇ ਸੁਨਾਮ ਵਿੱਚ ਇਕ ਬਹੁਤ ਵੱਡਾ ਦੁਖਾਂਤ ਹੋਣ ਕਾਰਨ ਮਾਤਮ ਛਾਇਆ ਹੈ। ਇਕੋ ਪਰਿਵਾਰ ਦੇ ਚਾਰ ਜੀਅ, ਸ਼੍ਰੀ ਹਰੀਸ਼ ਅਧਲੱਖਾ, ਉਨ੍ਹਾਂ ਦੀ wife ਮੀਨਾ, ਉਨ੍ਹਾਂ ਦਾ ਇਕ ਬੇਟਾ ਰਾਹੁਲ ਅਤੇ ਪੰਜ ਸਾਲ ਦੀ ਪੋਤੀ ਮਾਨਿਆ, ਧੂੰਏ ਦੀ ਵਜ੍ਹਾ ਕਾਰਨ ਖੜ੍ਹੇ ਟੈਂਕਰ ਵਿੱਚ ਗੱਡੀ ਜਾ ਟਕਰਾਈ, ਸਾਰਾ ਪਰਿਵਾਰ ਖਤਮ ਹੋਣ ਵਾਲਾ ਕੰਮ ਹੋ ਗਿਆ। ਮੇਰੀ ਤੁਹਾਨੂੰ ਸਨਿਮਰ ਬੇਨਤੀ ਹੈ ਕਿ ਉਨ੍ਹਾਂ ਦਾ ਨਾਂ ਵੀ ਇਸ ਸੂਚੀ ਵਿੱਚ ਸ਼ਾਮਲ ਕਰ ਲਿਆ ਜਾਵੇ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਲੋਧੀਨੰਗਲ ਜੀ।

**ਸਰਦਾਰ ਲਖਬੀਰ ਸਿੰਘ ਲੋਧੀਨੰਗਲ** : ਬਟਾਲਾ ਵਿੱਚ ਸ਼੍ਰੀ ਹਰੀਕ੍ਰਿਸ਼ਨ ਜੀ, ਫਰੀਡਮ ਫਾਈਟਰ ਅੱਜ ਤੋਂ 5-7 ਦਿਨ ਪਹਿਲਾਂ ਗੁਰੂ ਨੂੰ ਪਿਆਰੇ ਹੋ ਗਏ ਹਨ। ਉਨ੍ਹਾਂ ਦਾ ਨਾਂ ਵੀ ਇਸ ਵਿੱਚ ਦਰਜ ਕਰ ਲਿਆ ਜਾਵੇ। ਮੈਂ ਇਹ ਵੀ ਤਾਈਦ ਕਰਦਾ ਹਾਂ ਕਿ ਪਟਾਕਾ ਫੈਕਟਰੀ ਵਿੱਚ ਧਮਾਕੇ ਨਾਲ ਲੋਕ ਆਪਣੀ ਜਾਨ ਖੋ ਬੈਠੇ ਹਨ। ਉਨ੍ਹਾਂ ਨੂੰ ਵੀ ਹਾਊਸ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕੀਤੇ ਜਾਣ।

**ਮਾਨਯੋਗ ਸਪੀਕਰ:** ਸੁਤੰਤਰਤਾ ਸੰਗਰਾਮੀ ਦਾ ਨਾਮ ਸ਼ਾਮਲ ਕੀਤਾ ਜਾਂਦਾ ਹੈ। ਅਸੀਂ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ .....

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਬੇਨਤੀ ਹੈ ਕਿ ਪਟਾਕਾ ਫੈਕਟਰੀ ਵਾਲੇ ਹਾਦਸੇ ਵਿੱਚ ਹੋਈਆਂ ਮੌਤਾਂ ਸਬੰਧੀ ਐਮ.ਐਲ.ਏ. ਸਾਹਿਬ ਨੇ ਬੇਨਤੀ ਕੀਤੀ ਹੈ ਅਤੇ ਲੋਕਲ ਐਮ.ਐਲ.ਏ. ਸਾਹਿਬ ਨੇ ਵੀ ਬੇਨਤੀ ਕੀਤੀ ਹੈ, ਉਨ੍ਹਾਂ ਦੇ ਨਾਮ ਵੀ ਸ਼ਾਮਲ ਕਰ ਦਿਉ ਜੀ। ਉਸ ਵਿੱਚ ਕੋਈ ਨੈਗੇਟੀਵਿਟੀ ਤਾਂ ਹੈ ਨਹੀਂ ਜੀ, ਸਤਿਕਾਰ ਹੀ ਹੈ।

**ਮਾਨਯੋਗ ਸਪੀਕਰ:** ਤੁਸੀਂ ਕਹਿ ਲਿਆ। ਪਲੀਜ਼, ਬੈਠੋ। ਅਸੀਂ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਇਨ੍ਹਾਂ ਵਿਛੜੀਆਂ ਸਖ਼ਸ਼ੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖ਼ਸ਼ਣ। ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀਕਲਾ ਵਿੱਚ ਰੱਖਣ ਅਤੇ ਭਾਣਾ ਮੰਨਣ ਦਾ ਬਲ ਬਖ਼ਸ਼ਣ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ।

ਹੁਣ, ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਦੋ ਮਿੰਟ ਮੌਨ ਧਾਰਨ ਕਰਨ ਲਈ ਖੜ੍ਹੇ ਹੋਈਏ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਨੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਲਈ ਮੌਨ ਧਾਰਨ ਕੀਤਾ।)

**ਮਾਨਯੋਗ ਸਪੀਕਰ** : ਹੁਣ, ਸਦਨ ਅੱਜ ਮਿਤੀ 06 ਨਵੰਬਰ, 2019 ਦੇ 3.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

*2.43 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਬੁੱਧਵਾਰ, ਮਿਤੀ 06 ਨਵੰਬਰ, 2019 ਦੇ 3.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

---

*3.30 ਵਜੇ ਬਾਅਦ ਦੁਪਹਿਰ

(ਇਸ ਸਮੇਂ* ਸਦਨ ਮੁੜ ਇਕੱਤਰ ਹੋਇਆ।)

---

## ANNOUNCEMENT BY THE SPEAKER REGARDING PANEL OF CHAIRMEN

**ਮਾਨਯੋਗ ਸਪੀਕਰ :** ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਦੇ ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਦੇ ਲਈ ਨਾਮਜ਼ਦ ਕਰਦਾ ਹਾਂ:-

1. ਸਰਦਾਰ ਪਰਗਟ ਸਿੰਘ
2. ਸਰਦਾਰ ਪਰਮਿੰਦਰ ਸਿੰਘ ਪਿੰਕੀ
3. ਸ਼੍ਰੀ ਅਮਨ ਅਰੋੜਾ
4. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ

---

## ANNOUNCEMENT BY THE SECRETARY

**ਮਾਨਯੋਗ ਸਪੀਕਰ** : ਹੁਣ ਸਕੱਤਰ ਸਾਹਿਬ ਐਲਾਨ ਕਰਨਗੇ।

**ਸਕੱਤਰ**: ਸ਼੍ਰੀਮਾਨ ਜੀ, ਮੈਂ 15ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ 8ਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦੀ ਹਾਂ:-

1. ਪੰਜਾਬ ਆਬਕਾਰੀ (ਸੋਧਨਾ) ਬਿਲ, 2019
2. ਮਹਾਰਾਜਾ ਭੁਪਿੰਦਰ ਸਿੰਘ ਪੰਜਾਬ ਖੇਡ ਯੂਨੀਵਰਸਿਟੀ ਬਿਲ, 2019
3. ਪੰਜਾਬ ਸ਼ਹਿਰੀ ਟਰਾਂਸਪੋਰਟ ਫੰਡ ਬਿਲ, 2019
4. ਪੰਜਾਬ ਟ੍ਰਾਂਸਪੇਰੈਂਸੀ ਇਨ ਪਬਲਿਕ ਪ੍ਰੋਕਿਉਰਮੈਂਟ ਬਿਲ, 2019
5. ਵਿਧਾਨ ਸਭਾ ਵਿਚ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2019
6. ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2019
7. ਪੰਜਾਬ ਦੇ ਉੱਪ-ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2019

---

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ:** ਹੁਣ ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ, ਜੋ ਇਸ ਤਰ੍ਹਾਂ ਹੈ:-

ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ, ਕਮੇਟੀ ਨੇ ਸਰਬਸੰਮਤੀ ਨਾਲ ਸਿਫਾਰਸ਼ ਕੀਤੀ ਹੈ ਕਿ ਮਿਤੀ 07.11.2019 ਦੀ ਪੰਜਾਬ ਵਿਧਾਨ ਸਭਾ ਦੀ ਬੈਠਕ ਦੌਰਾਨ ਨਿਮਨਲਿਖਤ ਕੰਮ ਕੀਤਾ ਜਾਵੇਗਾ:-

| | |
|---|---|
| ਵੀਰਵਾਰ, ਮਿਤੀ 07 ਨਵੰਬਰ, 2019<br>(11.00 ਵਜੇ ਪੂਰਵ ਦੁਪਹਿਰ) | ਸਦਨ ਨੂੰ ਅਣਮਿੱਥੇ ਸਮੇਂ ਲਈ ਸਥਗਿਤ ਕਰਨ ਲਈ ਨਿਯਮ 16 ਅਧੀਨ ਪ੍ਰਸਤਾਵ; |
| | ਵਿਧਾਨਕ ਕੰਮ-ਕਾਰ |

ਜੇਕਰ, ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਏ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

**ਮਾਨਯੋਗ ਸਪੀਕਰ** : ਹੁਣ ਸੰਸਦੀ ਮਾਮਲੇ ਮੰਤਰੀ ਪ੍ਰਸਤਾਵ ਪੇਸ਼ ਕਰਨਗੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)**: ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।"

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਧਿਆਨ ਦਿਵਾਊ ਨੋਟਿਸ ਦਿੱਤਾ ਹੈ।

**ਮਾਨਯੋਗ ਸਪੀਕਰ:** ਪਹਿਲਾਂ ਇਹ ਰਿਪੋਰਟ ਪੇਸ਼ ਕਰ ਲਈਏ, ਫਿਰ ਬੋਲ ਲੈਣਾ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਕਾਰਜ ਸਲਾਹਕਾਰ ਕਮੇਟੀ ਦੀ ਰਿਪੋਰਟ ਤੇ ਹੀ ਬੋਲਣਾ ਹੈ।

**ਮਾਨਯੋਗ ਸਪੀਕਰ:** ਪਹਿਲਾਂ ਮੈਨੂੰ ਰਿਪੋਰਟ ਪੇਸ਼ ਕਰ ਲੈਣ ਦਿਓ, ਫਿਰ ਬੋਲ ਲੈਣਾ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।"

(ਬਹਿਸ, ਜੇਕਰ ਕੋਈ ਹੋਵੇ।)

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮਨਗਰ):** ਸਪੀਕਰ ਸਾਹਿਬ, ਮੈਂ ਪੰਜਾਬ ਦੇ ਅੰਦਰ ਪੰਜਾਬੀ ਬੋਲੀ ਨਾਲ ਹੋ ਰਹੇ ਵਿਤਕਰੇ ਦੇ ਸਬੰਧ ਵਿਚ ਇਕ ਧਿਆਨ ਦਿਵਾਊ ਨੋਟਿਸ ਦਿੱਤਾ ਹੈ। ਪਹਿਲੀ ਪਾਤਸ਼ਾਹੀ ਤੋਂ ਲੈ ਕੇ ਸਾਰੇ ਹੀ ਗੁਰੂ ਸਾਹਿਬਾਨਾਂ ਨੇ ਪੰਜਾਬੀ ਬੋਲੀ ਵਿਚ ਗੁਰਬਾਣੀ ਦਾ ਉਚਾਰਨ ਕੀਤਾ ਹੈ ਪਰ ਅਫਸੋਸ ਹੈ ਕਿ ਪੰਜਾਬ ਦੇ ਅੰਦਰ ਹੀ ਮਾਂ ਬੋਲੀ ਦਾ ਨਿਰਾਦਰ ਹੋ ਰਿਹਾ ਹੈ। ਮੈਂ ਇਸੇ ਸਬੰਧ ਵਿਚ ਧਿਆਨ ਦਿਵਾਊ ਨੋਟਿਸ ਦਿੱਤਾ ਹੈ। ਇਸ ਤੋਂ ਇਲਾਵਾ ਮੈਂ ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਕੇਂਦਰੀ ਯੂਨੀਵਰਸਿਟੀ ਦਾ ਦਰਜਾ ਦਿਵਾਉਣ ਵਾਸਤੇ ਵੀ ਇਕ ਧਿਆਨ ਦਿਵਾਊ ਨੋਟਿਸ ਦਿੱਤਾ ਹੈ। ਅੱਜ ਦਾ ਸਦਨ ਇਹ ਪਾਸ ਕਰਕੇ ਕੇਂਦਰ ਨੂੰ ਭੇਜੇ ਕਿਉਂ ਜੋ ਕੇਂਦਰੀ ਯੂਨੀਵਰਸਿਟੀ ਵਿਚ ਮੁਫਤ ਵਰਗੀ ਵਿੱਦਿਆ ਮਿਲਦੀ ਹੈ।

**ਮਾਨਯੋਗ ਸਪੀਕਰ:** ਜਦੋਂ ਬਿਲ ਆਵੇਗਾ ਤਾਂ ਤੁਸੀਂ ਉਸ ਤੇ ਬੋਲ ਲੈਣਾ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਤਾਂ ਧਿਆਨ ਦਿਵਾਊ ਪ੍ਰਸਤਾਵ ਦੀ ਗੱਲ ਕਰ ਰਿਹਾ ਹਾਂ। ਜਿਹੜੀ ਤੁਸੀਂ ਕਾਰਜ ਸਲਾਹਕਾਰ ਕਮੇਟੀ ਦੀ ਰਿਪੋਰਟ ਪੇਸ਼ ਕੀਤੀ ਹੈ, ਉਸ ਵਿਚ ਇਹ ਪ੍ਰਸਤਾਵ ਸ਼ਾਮਲ ਨਹੀਂ ਹਨ। ਮੇਰਾ ਸਵਾਲ ਇਹ ਹੈ ਕਿ ਮੈਂ ਦੋ ਧਿਆਨ ਦਿਵਾਊ ਪ੍ਰਸਤਾਵ ਦਿੱਤੇ ਸਨ, ਉਹ ਸ਼ਾਮਲ ਨਹੀਂ ਕੀਤੇ ਗਏ।

**ਮਾਨਯੋਗ ਸਪੀਕਰ:** ਇਸ ਸਬੰਧ ਵਿਚ ਬਿਲ ਆ ਰਿਹਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੇਰੀ ਗੱਲ ਦਾ ਜਵਾਬ ਤਾਂ ਦੇ ਦਿਓ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।"

***ਪ੍ਰਸਤਾਵ ਪ੍ਰਵਾਨ ਹੋਇਆ।***

---

**MOTION REGARDING SUSPENSION OF CERTAIN RULES OF THE RULES OF PROCEDURE AND CONDUCT OF BUSINESS IN THE PUNJAB VIDHAN SABHA (PUNJAB LEGISLATIVE ASSEMBLY)**

**ਮਾਨਯੋਗ ਸਪੀਕਰ:** ਸੰਸਦੀ ਮਾਮਲੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)**: ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

"ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ ਦੇ ਚਾਲੂ ਸਮਾਗਮ ਜੋ ਕੁੱਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਸਮਾਗਮ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮ-ਕਾਰ ਜਿਸ ਵਿਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮ-ਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਾਮਵਲੀ ਵਿਚ ਇਸ ਵਿਸ਼ੇ ਨਾਲ ਸਬੰਧਿਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

"ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ ਦੇ ਚਾਲੂ ਸਮਾਗਮ ਜੋ ਕੁੱਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਸਮਾਗਮ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮ-ਕਾਰ ਜਿਸ ਵਿਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮ-ਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਾਮਵਲੀ ਵਿਚ ਇਸ ਵਿਸ਼ੇ ਨਾਲ ਸਬੰਧਿਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ):** ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਵਿਸ਼ੇਸ਼ ਸਦਨ ਬੁਲਾਇਆ ਗਿਆ ਹੈ, ਇਹ ਸ੍ਰੀ ਗੁਰੂ ਨਾਨਕ ਪਾਤਸ਼ਾਹ ਦੇ ਸੁਨੇਹੇ ਨੂੰ ਫੈਲਾਉਣ ਲਈ ਅਤੇ ਉਸ ਤੇ ਵਿਚਾਰ ਕਰਨ ਲਈ ਕਿ ਅਸੀਂ ਆਪਣੇ ਜੀਵਨ ਵਿੱਚ ਕਿੰਨੇ ਕੁ ਤਰਕਸੰਗਤ ਹਾਂ। ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦਾ ਜਿਹੜਾ ਸੁਨੇਹਾ ਹੈ, ਉਸ ਦੇ ਨਾਲ ਕਿੰਨਾ-ਕੁ ਮਿਲ ਕੇ ਚਲ ਰਿਹਾ ਹੈ। ਜੇ ਇੱਕਲੇ ਆਪਾਂ ਸਰਕਾਰੀ ਮਤੇ ਹੀ ਲਿਆਉਣੇ ਹਨ, ਲੋਕਾਂ ਦੀਆਂ ਦੁੱਖ-ਤਕਲੀਫਾਂ ਅਤੇ ਧਿਆਨ ਦਿਵਾਊ ਮਤੇ ਵਗੈਰਾ ਨਹੀਂ ਕਰਨੇ ਤਾਂ ਮੇਰਾ ਖਿਆਲ ਹੈ ਕਿ ਇੰਨਾ ਵੱਡਾ ਤਾਮ-ਝਾਮ ਲੋਕਾਂ ਦੇ ਨਾਲ ਅਤੇ ਉਸ ਭਾਵਨਾਵਾਂ ਦੇ ਨਾਲ ਜਿਸ ਕਰਕੇ ਇਸ ਸਦਨ ਨੂੰ ਚੁਣਿਆ ਗਿਆ ਹੈ, ਬਣਾਇਆ ਗਿਆ ਹੈ, ਉਹ ਨਾ-ਇਨਸਾਫੀ ਹੋਵੇਗੀ।ਇਸ ਸਦਨ ਦੀ ਪੂਰੀ ਕਾਰਵਾਈ ਕੀਤੀ ਜਾਵੇ, ਧਿਆਨ ਦਿਵਾਊ ਮਤੇ ਲਿਆਂਦੇ ਜਾਣ। ਮੈਂ ਪੰਜਾਬੀ ਬਾਰੇ ਦੱਸ ਦੇਵਾਂ ਕਿ ਸਾਡੇ ਸੂਬੇ ਵਿੱਚ ਪੰਜਾਬੀ ਦੇ ਬੋਰਡ ਹੀ ਨਹੀਂ ਲੱਗੇ। ਪੰਜਾਬੀ ਨੂੰ ਦੂਜੀ-ਦੂਜੀ, ਤੀਜੀ-ਤੀਜੀ ਥਾਂ ਤੇ ਲਿਖਿਆ ਹੋਇਆ ਹੈ। ਬਾਕੀ ਸਾਰੀਆਂ ਸਟੇਟਾਂ ਦੇ ਵਿੱਚ ਤਾਂ ਲਿਖਿਆ ਹੋਇਆ ਹੈ। ਜੇਕਰ ਸੈਂਸਿਜ਼ ਦੇ ਵਿੱਚ ਦੇਖੀਏ ਤਾਂ 90% ਲੋਕਾਂ ਨੇ ਲਿਖਿਆ ਹੋਇਆ ਹੈ ਕਿ ਪੰਜਾਬੀ ਸਾਡੀ ਮਾਤ ਭਾਸ਼ਾ ਹੈ। ਜੇਕਰ ਇਸ ਤਰ੍ਹਾਂ ਦੇ ਇਸ਼ੂ ਅਸੀਂ ਪੰਜਾਬ ਦੀ ਵਿਧਾਨ ਸਭਾ ਦੇ ਵਿੱਚ ਨਹੀਂ ਡਿਸਕਸ ਕਰਾਂਗੇ ਤਾਂ ਮੇਰਾ ਖਿਆਲ ਹੈ ਕਿ ਇਸ ਦਾ ਕੋਈ ਫਾਇਦਾ ਨਹੀਂ ਹੈ। ਮੈਂ ਇੱਕ ਬੇਨਤੀ ਕਰਦਾ ਹਾਂ ਕਿ ਇਸ ਮਤੇ ਵਿੱਚ ਸੋਧਨਾ ਕੀਤੀ ਜਾਵੇ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ):** ਸਪੀਕਰ ਸਾਹਿਬ, ਧੰਨਵਾਦ। ਸਪੀਕਰ ਸਾਹਿਬ, ਜਿਹੜਾ ਮੰਤਰੀ ਸਾਹਿਬ ਨੇ ਪ੍ਰਸਤਾਵ ਪੇਸ਼ ਕੀਤਾ ਹੈ, ਮੈਂ ਇਸ ਤੇ ਕੁਝ ਕਹਿਣਾ ਚਾਹੁੰਦਾ ਹਾਂ। ਮੈਂ ਤੁਹਾਨੂੰ ਵੀ ਧਿਆਨ ਦਿਵਾਊ ਮਤੇ ਦਿੱਤੇ ਪਰ ਤੁਸੀਂ ਅਲਾਓ ਨਹੀਂ ਕੀਤੇ। Business Advisory Committee ਦੀ ਮੀਟਿੰਗ ਦੇ ਵਿੱਚ ਵਿਚਾਰ ਰੱਖੇ ਸੀ। ਇਹ ਬੜੇ important issue ਹਨ। ਮੇਰੀ ਸਨਿਮਰ ਬੇਨਤੀ ਹੈ ਕਿ ਪੰਜਾਬ ਦੇ ਅੰਦਰ ਪੰਜਾਬੀ ਭਾਸ਼ਾ, ਸਾਡੀ ਮਾਂ ਬੋਲੀ ਹੈ। ਮੈਂ ਤੁਹਾਨੂੰ ਵੀ ਅਕਸਰ ਵਾਰ ਵਾਰ ਇਹ ਲਿਖਤ ਰੂਪ ਵਿੱਚ ਵੀ ਦਿੰਦਾ ਹਾਂ ਕਿ ਜਿੰਨੀ ਮੈਨੂੰ ਸਮੱਗਰੀ ਭੇਜੀ ਜਾਣੀ ਹੈ, ਵਿਧਾਨ ਸਭਾ ਤੋਂ ਡਾਕ ਰਾਹੀਂ ਉਹ ਸਾਰੀ ਮੈਨੂੰ ਪੰਜਾਬੀ ਵਿੱਚ ਭੇਜੀ ਜਾਵੇ। ਪੰਜਾਬ ਦੇ ਵਿੱਚ ਜਿੰਨੇ ਵੀ ਸਾਈਨ ਬੋਰਡ ਲੱਗੇ ਹੋਏ ਹਨ, ਉਨ੍ਹਾਂ

ਵਿੱਚ ਪੰਜਾਬੀ ਭਾਸ਼ਾ ਤੀਜੇ ਨੰਬਰ ਦੇ ਉੱਤੇ ਹੈ। ਸਰਕਾਰੀ ਦਫਤਰਾਂ ਦੇ ਵਿੱਚ, ਅਦਾਲਤੀ ਕੰਮ ਕਾਜਾਂ ਦੇ ਵਿੱਚ ਪੰਜਾਬੀ ਭਾਸ਼ਾ ਲਾਜ਼ਮੀ ਹੋਵੇ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਸਾਰੇ ਗੁਰੂਆਂ ਨੇ ਗੁਰਬਾਣੀ ਪੰਜਾਬੀ, ਗੁਰਮੁੱਖੀ ਦੇ ਵਿੱਚ ਉਚਾਰਨ ਕੀਤੀ ਹੈ। ਪੰਜਾਬੀ ਭਾਸ਼ਾ ਦੇ ਨਾਲ ਮਤਰੇਈ ਮਾਂ ਵਾਲਾ ਸਲੂਕ ਹੋ ਰਿਹਾ ਹੈ।ਅੱਜ ਦੇ ਇਸ ਪਵਿੱਤਰ ਦਿਨ ਜਦੋਂ ਆਪਾਂ ਸ੍ਰੀ ਗੁਰੂ ਨਾਨਕ ਦੇਵ ਜੀ ਸਾਹਿਬ ਦੀਆਂ ਸਿੱਖਿਆਵਾਂ ਦੇ ਉੱਤੇ ਦੇਸ਼ ਦੇ ਬਹੁਤ ਉੱਪ ਰਾਸ਼ਟਰਪਤੀ ਜੀ, ਸਾਬਕਾ ਪ੍ਰਧਾਨ ਮੰਤਰੀ ਸਾਹਿਬ, ਹਰਿਆਣਾ ਦੇ ਮੁੱਖ ਮੰਤਰੀ ਅਤੇ ਸਾਰੇ ਵਿਧਾਇਕ, ਐਮ.ਪੀ, ਐਮ.ਐਲ.ਏਜ਼ ਵੀ ਆਏ ਸਨ। ਸੋ, ਅੱਜ ਪੰਜਾਬੀ ਭਾਸ਼ਾ ਨੂੰ ਅਧਿਕਾਰਤ ਤੌਰ ਦੇ ਉੱਤੇ ਸਾਰੇ ਸਰਕਾਰੀ ਦਫਤਰਾਂ ਦੇ ਵਿੱਚ, ਅਦਾਲਤਾਂ ਦੇ ਵਿੱਚ, ਵਿਧਾਨ ਸਭਾ ਦੇ ਵਿੱਚ, ਸਭਾ ਸਕਤਰੇਤ ਦੇ ਵਿੱਚ ਅਤੇ ਜਿੰਨੇ ਸਾਈਨ ਬੋਰਡ ਪੰਜਾਬ ਵਿੱਚ ਲੱਗੇ ਹਨ, ਉਨ੍ਹਾਂ ਤੇ ਪੰਜਾਬੀ ਇੱਕ ਨੰਬਰ ਤੇ ਚਾਹੀਦੀ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਅੱਜ ਸਦਨ ਇਹ ਮਤਾ ਸਰਬਸੰਮਤੀ ਨਾਲ ਪਾਸ ਕਰੇ ਕਿ ਮੁੱਖ ਮੰਤਰੀ ਸਾਹਿਬ ਪ੍ਰਧਾਨ ਮੰਤਰੀ ਸਾਹਿਬ ਕੋਲ ਇਸ ਨੂੰ ਕੇਂਦਰੀ ਯੂਨੀਵਰਸਿਟੀ ਬਣਾਉਣ ਵਾਸਤੇ ਲੈ ਕੇ ਜਾਣ। ਕੇਂਦਰੀ ਯੂਨੀਵਰਸਿਟੀ ਬਣਾਉਣ ਦਾ ਮਤਲਬ ਹੈ ਕਿ ਉਸ ਕੇਂਦਰੀ ਯੂਨੀਵਰਸਿਟੀ ਦੇ ਅੰਦਰ ....

**ਮਾਨਯੋਗ ਸਪੀਕਰ:** ਜਦੋਂ ਅੱਗੇ ਯੂਨੀਵਰਸਿਟੀ ਦਾ ਬਿਲ ਆਏਗਾ ਤਾਂ ਤੁਸੀਂ ਉਸ ਤੇ ਬੋਲਣਾ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਮੈਨੂੰ ਗੱਲ ਪੂਰੀ ਕਰ ਲੈਣ ਦਿਓ। ਬਿਲ ਉੱਤੇ ਬੋਲਣ ਲਈ ਵੀ ਟਾਈਮ ਦੇ ਦਿਓ। ਸਰ, ਮੈਨੂੰ ਗੱਲ ਤਾਂ ਪੂਰੀ ਕਰ ਲੈਣ ਦਿਓ।

**ਮਾਨਯੋਗ ਸਪੀਕਰ:** ਤੁਸੀਂ ਯੂਨੀਵਰਸਿਟੀ ਬਿਲ ਤੇ ਬੋਲ ਲੈਣਾ। ਗੱਲ ਹਰ ਵਾਰ ਤਾਂ ਨਹੀਂ ਹੁੰਦੀ। ਇਸ ਤਰ੍ਹਾਂ ਨਹੀਂ ਹੁੰਦਾ। ਤੁਸੀਂ ਬਿਲ ਤੇ ਬੋਲ ਲੈਣਾ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਜਿਹੜਾ ਮੰਤਰੀ ਜੀ ਨੇ ਮਤਾ ਰੱਖਿਆ ਹੈ, ਮੈਂ ਤਾਂ ਉਹ ਕਹਿ ਰਿਹਾ ਹਾਂ ਕਿ ਸ਼ਾਮਲ ਕਰੋ।ਤੁਸੀਂ ਕਹਿ ਰਹੇ ਹੋ ਕਿ ਧਿਆਨ ਦਿਵਾਊ ਪ੍ਰਸਤਾਵ ਜਾਂ ਦੂਜੇ ਇਕੱਲੇ ਸਰਕਾਰੀ ਕੰਮ ਹੀ ਕਰਨੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰੀ ਕੰਮਾਂ ਤੋਂ ਹੱਟ ਕੇ ਬਹੁਤ ਮਹੱਤਵਪੂਰਨ ਗੱਲਾਂ, ਬਹੁਤ ਮਹੱਤਵਪੂਰਨ ਪ੍ਰਸਤਾਵ ਹਨ। ਮੈਂ ਇਹ ਮੰਗ ਕਰਦਾ ਹਾਂ ਕਿ ਅੱਜ ਦੇ ਏਜੰਡੇ ਦੇ ਵਿੱਚ ਇਹ  ਸ਼ਾਮਲ ਕੀਤੇ ਜਾਣ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ, ਮਾਨਯੋਗ ਮੁੱਖ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਬਹੁਤ ਵੱਡਾ ਦਿਨ ਤੁਸੀਂ ਮਨਾਉਣ ਜਾ ਰਹੇ ਹੋ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ 550ਵੇਂ ਸਾਲ ਦਾ ਇਹ ਦਿਨ ਹੈ।

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਇੱਕ ਮਿੰਟ, ਇੱਕ ਮਿੰਟ, ਤੁਸੀਂ ਗੱਲ ਕਰ ਲਿਓ, ਤੁਸੀਂ ਬੋਲ ਲਿਓ। ਬੈਠੋ ਪਲੀਜ਼ ਬੈਠੋ, ਬੈਂਸ ਸਾਹਿਬ, ਬੈਠੋ।(ਵਿਘਨ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਾਡੇ ਜੀਵਨ ਦੇ ਵਿੱਚ ਸਾਨੂੰ ਇੱਕ ਬਹੁਤ ਵੱਡਾ ਦਿਨ ਮਨਾਉਣ ਨੂੰ ਮਿਲ ਰਿਹਾ ਹੈ। ਗੁਰੂ ਸਾਹਿਬ ਦੀਆਂ ਸਿੱਖਿਆਵਾਂ ਅੱਗੇ ਵਧਾਉਣ ਲਈ ਮਿਲਿਆ ਹੈ।ਇਸ ਕਰਕੇ ਇਸ ਤੇ ਸਿਰਫ ਗੁਰੂ ਨਾਨਕ ਸਾਹਿਬ ਦੀ philosophy ਬਾਰੇ ਗੱਲ ਕੀਤੀ ਜਾਵੇ ਤੇ ਜੋ ਇਹ ਮਤਾ ਜੋ ਕੇ ਅੱਗੇ ਆਉਣਾ ਹੈ। ਅੱਜ ਬਾਕੀ ਕੰਮ ਕਾਜ ਦੀ ਬਜਾਏ, ਰਾਜਨੀਤੀ ਤਾਂ ਸਾਰੀ ਉਮਰ ਕਰਦੇ ਆ ਰਹੇ ਹਾਂ, ਅੱਗੇ ਵੀ ਕਰਨੀ ਹੈ। ਤੁਸੀਂ ਸ੍ਰੀ ਗੁਰੂ ਸਾਹਿਬ ਦਾ 550ਵੇਂ ਸਾਲ ਤੇ ਸਪੈਸ਼ਲ ਸਦਨ ਮਨਾਉਣ ਜਾ ਰਹੇ ਹੋ। (ਵਿਘਨ) ਇੱਕ ਮਿੰਟ ਸਰ, ਇੱਕ ਮਿੰਟ, ਤੁਸੀਂ ਗੱਲ ਕਰ ਲਈ, ਤੁਸੀਂ ਬੋਲ ਲਏ ਹੋ।

**ਮਾਨਯੋਗ ਸਪੀਕਰ:** ਤੁਸੀਂ ਬੈਠੋ, ਪਲੀਜ਼ ਬੈਠੋ, ਬੈਂਸ ਸਾਹਿਬ, ਬੈਠੋ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਾਨੂੰ ਸਾਡੇ ਜੀਵਨ ਵਿੱਚ ਬਹੁਤ ਵੱਡਾ ਦਿਨ ਮਨਾਉਣ ਦਾ ਮੌਕਾ ਮਿਲਿਆ ਹੈ, ਇਹ ਗੁਰੂ ਸਾਹਿਬ ਦੀਆਂ ਸਿੱਖਿਆਵਾਂ ਅੱਗੇ ਵਧਾਉਣ ਲਈ ਮੌਕਾ ਮਿਲਿਆ ਹੈ। ਇਸ ਕਰਕੇ ਇਸ ਤੇ ਸਿਰਫ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਫਿਲਾਸਫੀ ਬਾਰੇ ਹੀ ਗੱਲ ਕੀਤੀ ਜਾਵੇ ਕਿ ਜੋ ਇਹ ਮਤਾ ਹੈ, ਸਰ, ਜਿਹੜਾ ਅੱਗੇ ਮਤਾ ਆਉਣਾ ਹੈ। ਅੱਜ ਬਾਕੀ ਕੰਮ-ਕਾਜ ਦੀ ਬਜਾਏ ਸਿਰਫ ਇਸ ਤੇ ਗੱਲ ਕੀਤੀ ਜਾਵੇ। ਸਰ, ਰਾਜਨੀਤੀ ਤਾਂ ਆਪਾਂ ਸਾਰੀ ਉਮਰ ਕਰਦੇ ਆਏ ਹਾਂ, ਅੱਗੇ ਵੀ ਕਰਨੀ ਹੈ। (ਵਿਘਨ) ਸਰ, ਇੱਕ ਮਿੰਟ, ਇੱਕ ਮਿੰਟ, ਇੱਕ ਮਿੰਟ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਇਹ ਜਿਹੜੇ ਤਨਖਾਹਾਂ ਵਧਾਉਣ ਵਾਲੇ ਮਤੇ ਆ ਰਹੇ ਹਨ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਤਨਖਾਹਾਂ ਵਧਾਉਣ ਵਾਲਾ ਮਤਾ ਨਹੀਂ ਆ ਰਿਹਾ ਹੈ। ਤੁਸੀਂ ਐਵੇਂ ਹੀ ਗੱਲਾਂ ਕਰੀ ਜਾਂਦੇ ਹੋ। ਨਹੀਂ, ਇਹ ਗਲਤ ਹੈ। ਐਵੇਂ ਹੀ ਤੁਸੀਂ ਆਪਣੇ ਕੋਲੋਂ ਗੱਲ ਕਰਦੇ ਹੋ। ਸਰ, ਮੇਰੀ ਬੇਨਤੀ ਹੈ ਕਿ ਸਿਰਫ ਗੁਰੂ ਨਾਨਕ ਸਾਹਿਬ ਜੀ ਨੂੰ ਅਕੀਦਾ ਪੇਸ਼ ਕੀਤਾ ਜਾਵੇ। ਜੋ ਤੁਹਾਡੀ ਸਰਕਾਰ ਦੀ ਮਨਸ਼ਾ ਹੈ, ਉਸ ਮੁਤਾਬਿਕ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

"ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ ਦੇ ਚਾਲੂ ਸਮਾਗਮ ਜੋ ਕੁਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਸਮਾਗਮ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮ-ਕਾਰ ਜਿਸ ਵਿੱਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮ-ਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿੱਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਵਿੱਚ ਇਸ ਵਿਸ਼ੇ ਨਾਲ ਸਬੰਧਿਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

*ਪ੍ਰਸਤਾਵ ਪ੍ਰਵਾਨ ਹੋਇਆ।*

---

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਤੁਸੀਂ ਕੁਝ ਕਹਿਣਾ ਹੈ ਜੀ? ਹੁਣ ਤਾਂ ਟਾਈਮ ਲੰਘ ਗਿਆ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ):** ਸਰ, ਮੇਰੀ ਇੱਕ ਬੇਨਤੀ ਹੈ ਕਿ ਚੰਨੀ ਸਾਹਿਬ ਨੇ ਜਿਹੜੀ ਗੱਲ ਕੀਤੀ ਹੈ ਤੇ ਜੋ ਐਮ.ਐਲ.ਏ. ਸਾਹਿਬ ਨੇ ਗੱਲ ਕੀਤੀ ਹੈ ਉਸ ਵਿੱਚ ਥੋੜ੍ਹਾ ਜਿਹਾ ਅੰਤਰ ਹੈ। ਸਾਡੇ ਵੱਲੋਂ ਵੀ ਇਹੀ ਮੰਗ ਰੱਖੀ ਗਈ ਹੈ ਜਿਹੜੀ ਤੁਸੀਂ ਮੰਨੀ ਹੈ ਕਿ ਅੱਜ ਦਾ ਜੋ ਦਿਨ ਹੈ, ਅੱਜ ਸਿਰਫ ਗੁਰੂ ਸਾਹਿਬ ਦੇ ਜੀਵਨ ਉਤੇ, ਉਨ੍ਹਾਂ ਦੀਆਂ ਸਿੱਖਿਆਵਾਂ ਅਤੇ ਸਿਧਾਂਤਾਂ ਉਤੇ ਹੀ ਗੱਲ ਹੋਵੇਗੀ ਅਤੇ ਜੋ ਸੀ.ਐਮ. ਸਾਹਿਬ ਨੇ ਮਤਾ ਲਿਆਂਦਾ ਹੈ ਸਿਰਫ ਉਸ ਤੇ ਡਿਸਕਸ਼ਨ ਹੋਵੇਗੀ ਤੇ ਇੱਕ ਗੁਰੂ ਸਾਹਿਬ ਦੇ ਨਾਂ ਤੇ ਜੋ ਯੂਨੀਵਰਸਿਟੀ ਬਣ ਰਹੀ ਹੈ ਉਸ ਤੇ ਡਿਸਕਸ਼ਨ ਹੋਵੇਗੀ। ਜਿਹੜਾ ਕੱਲ੍ਹ ਦਾ ਦਿਨ ਹੈ, ਕੱਲ੍ਹ ਨੂੰ ਦੂਜੇ ਬਾਕੀ ਸਾਰੇ ਬਿਲ ਲਿਆ ਰਹੇ ਹਨ ਅਤੇ ਜਿਹੜੇ ਬਾਕੀ ਮੈਂਬਰ ਪੰਜਾਬੀ ਬਾਰੇ ਗੱਲ ਕਰ ਰਹੇ ਹਨ ਜਾਂ ਕਿਸੇ ਹੋਰ ਬਾਰੇ ਗੱਲ ਕਰ ਰਹੇ ਹਨ, ਉਹ ਕੱਲ੍ਹ ਨੂੰ ਕੀਤਾ ਜਾ ਸਕਦਾ ਹੈ।

**ਮਾਨਯੋਗ ਸਪੀਕਰ:** ਜਿਹੜੀ ਗੱਲ ਕਰਨੀ ਹੈ, ਉਹ ਕੱਲ੍ਹ ਕਰ ਲੈਣਾ। ਇਹ ਗੱਲਾਂ ਸਾਰੀਆਂ ਕੱਲ੍ਹ ਨੂੰ ਕਰ ਲੈਣਾ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਇਨ੍ਹਾਂ ਨੇ ਤਾਂ ਮਤਾ ਲਿਆਂਦਾ ਹੈ ਕਿ ਹੋਰ ਕੋਈ ਕੰਮ-ਕਾਰ ਨਹੀਂ ਹੋਵੇਗਾ। ਸਪੀਕਰ ਸਾਹਿਬ, ਤੁਸੀਂ ਇਹ ਕਹਿ ਦਿਓ, ਕਲੀਅਰ ਕਰ ਦਿਓ ਕਿ ਇਹ ਡਿਸਕਸ਼ਨ ਕੱਲ੍ਹ ਨੂੰ ਕਰ ਲਵਾਂਗੇ?

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਇਹ ਕਲੀਅਰ ਕਰ ਦਿਓ ਜੀ।

**ਮਾਨਯੋਗ ਸਪੀਕਰ:** ਨਹੀਂ, ਮੈਂ ਇਹ ਕਹਿ ਰਿਹਾ ਹਾਂ ਕਿ ਤੁਸੀਂ ਜਿਹੜੀ ਆਪਣੀ ਗੱਲ ਰੱਖਣੀ ਹੈ, ਉਹ ਕੱਲ੍ਹ ਰੱਖ ਲੈਣਾ।

## OFFICIAL RESOLUTION REG. HOMAGE TO JAGAT GURU SRI GURU NANAK DEV JI ON HIS 550 PARKASH PURAB ANNIVERSARY AND TO CARRY FORWARD GURU SAHIB'S MESSAGE OF HUMANISM, TOLERANCE, COMPASSION AND PRESERVING THE ENVIRONMENT

**ਮਾਨਯੋਗ ਸਪੀਕਰ:** ਮਾਨਯੋਗ ਮੁੱਖ ਮੰਤਰੀ ਜੀ ਸਰਕਾਰੀ ਮਤਾ ਪੇਸ਼ ਕਰਨ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ):** ਸਪੀਕਰ ਸਾਹਿਬ, ਅੱਜ ਦਾ ਜਿਹੜਾ ਸੈਸ਼ਨ ਹੈ, ਇੱਕ ਬਹੁਤ ਮਹਾਨ ਸ਼ਖਸੀਅਤ ਸਾਡੇ ਪਹਿਲੇ ਪਾਤਸ਼ਾਹ ਜੀ ਦੀ ਯਾਦ ਵਿੱਚ, ਉਨ੍ਹਾਂ ਦੇ 550ਵੇਂ ਪ੍ਰਕਾਸ਼ ਪੂਰਬ ਉੱਪਰ ਰੱਖਿਆ ਗਿਆ ਸੀ ਔਰ ਅਸੀਂ ਸਵੇਰੇ ਤੋਂ ਹੀ ਇਸ ਸਦਨ ਵਿੱਚ ਹਾਂ। ਖੁਸ਼ੀ ਹੈ ਕਿ ਨਾਲ ਦਾ ਗੁਆਂਢੀ ਸੂਬਾ ਵੀ ਸਾਡੇ ਨਾਲ ਸ਼ਾਮਿਲ ਹੋਇਆ ਔਰ ਸਾਰਿਆਂ ਨੇ ਹੀ ਬੜੇ ਪਿਆਰ ਨਾਲ ਆਪਣੀਆਂ ਗੱਲਾਂ ਕੀਤੀਆਂ। ਮੀਤ ਪ੍ਰਧਾਨ ਜੀ ਸਨ, ਸਾਡੇ ਕਾਂਗਰਸ ਦੇ ਸਾਬਕਾ ਪ੍ਰਾਈਮ ਮਨਿਸਟਰ ਸਾਹਿਬ ਸਨ, ਸਾਰਿਆਂ ਨੇ ਉਨ੍ਹਾਂ ਦੀਆਂ ਗੱਲਾਂ ਸੁਣੀਆਂ, ਔਰ ਅੱਜ ਹੁਣ ਸਾਨੂੰ ਮੌਕਾ ਮਿਲਿਆ ਹੈ ਕਿ ਅਸੀਂ ਇੱਥੇ ਆਪਣੇ ਸਦਨ ਵਿੱਚ ਆਪਣੇ ਤੌਰ ਤੇ ਅਤੇ ਇਸ ਗੱਲ ਤੇ ਆਪਣੇ ਹਾਊਸ ਦਾ ਜੋ-ਜੋ ਮੈਂਬਰ ਬੋਲਣਾ ਚਾਹੁੰਦਾ ਹੈ ਉਹ ਆਪਣੀਆਂ ਗੱਲਾਂ ਕਰਨ ਔਰ ਇਸ ਦਿਨ ਤੋਂ ਆਪਾਂ ਸ਼ੁਰੂਆਤ ਕਰੀਏ। ਇਹ ਇੱਕ ਦਿਨ ਨਹੀਂ ਹੈ, ਇਹ ਆਪਾਂ ਪੰਜਾਬ ਨੇ ਪੂਰਾ ਸਾਲ ਮਨਾਉਣਾ ਹੈ। ਕਈ ਸੈਮੀਨਾਰਜ਼ ਹੋਣਗੇ, ਵਿਦਵਾਨ ਆਉਣਗੇ, ਪ੍ਰੋਗਰਾਮ ਵਿੱਚ ਕਈ ਚੀਜ਼ਾਂ ਰੱਖੀਆਂ ਗਈਆਂ ਹਨ। ਇਹ ਇੱਕ ਕਿਸਮ ਦੀ ਸ਼ੁਰੂਆਤ ਹੋ ਰਹੀ ਹੈ। ਮੈਂ ਹਾਊਸ ਵਿੱਚ ਇੱਕ ਰੈਜ਼ੋਲਿਊਸ਼ਨ ਲਿਆਉਣਾ ਚਾਹੁੰਦਾ ਹਾਂ ਕਿ ਆਪਣੇ ਮੈਂਬਰ ਸਾਹਿਬਾਨ ਜਿਨ੍ਹਾਂ ਨੇ ਆਪਣੇ ਤੌਰ ਤੇ ਕੁਝ ਬੋਲਣਾ ਹੋਇਆ ਤਾਂ ਉਹ ਬੋਲਣ। ਮੇਰੇ ਵਾਸਤੇ ਖਾਸ ਕਰਕੇ, ਸਪੀਕਰ ਸਾਹਿਬ, ਖੁਸ਼ੀ ਇਸ ਗੱਲ ਦੀ ਹੈ ਕਿ ਮੈਂ ਆਪਣੇ ਤੌਰ ਤੇ ਪਹਿਲੀ ਪਾਤਸ਼ਾਹੀ ਦੀ ਯਾਦ ਵਿੱਚ ਮੈਂ ਦੂਸਰੀ ਵਾਰ ਕੋਈ ਹਿੱਸਾ ਪਾ ਸਕਿਆ ਹਾਂ। ਜਦੋਂ 500 ਸਾਲਾ ਪ੍ਰਕਾਸ਼ ਪੁਰਬ ਹੋਇਆ ਸੀ ਉਦੋਂ ਮੇਰੇ ਪਿਤਾ ਜੀ ਗੁਰੂ ਨਾਨਕ ਫਾਊਂਡੇਸ਼ਨ ਦੇ ਪ੍ਰਧਾਨ ਸਨ ਤੇ ਪੂਰੇ ਹਿੰਦੁਸਤਾਨ ਵਿੱਚ ਮਹਾਰਾਜ ਜੀ ਦੇ ਨਾਂ ਤੇ ਅੱਖਾਂ ਦੇ ਕੈਂਪ ਚੱਲੇ ਸਨ। 50 ਸਾਲ ਹੋ ਗਏ ਹਨ। ਉਦੋਂ ਜ਼ਮਾਨਾ ਕੁਝ ਹੋਰ ਸੀ, ਮੈਡੀਕਲ ਫੈਸੀਲਿਟੀਜ਼ ਇੰਨੀਆਂ ਨਹੀਂ ਸਨ। ਲੇਕਿਨ ਸਾਰੇ ਵਿਦੇਸ਼ਾਂ ਤੋਂ ਡਾਕਟਰ ਆਏ ਸਨ ਅਤੇ ਪੂਰੇ ਹਿੰਦੁਸਤਾਨ ਦੇ ਵਿੱਚ ਕੈਂਪ ਰੱਖੇ ਗਏ ਔਰ ਕਰੋੜ ਤੋਂ ਉੱਪਰ ਜਿਹੜੇ ਬੰਦਿਆਂ ਦੀ ਨਿਗਾਹ ਖਰਾਬ ਸੀ, ਉਨ੍ਹਾਂ ਬੰਦਿਆਂ ਦੀ ਨਿਗਾਹ ਨੂੰ ਠੀਕ ਕੀਤਾ ਗਿਆ। ਉਦੋਂ ਮੈਂ ਫੌਜ ਛੱਡ ਕੇ ਹੀ ਆਇਆ ਸੀ ਔਰ ਮੈਨੂੰ ਇਸ ਦੇ ਪ੍ਰਬੰਧ ਵਾਸਤੇ ਪਟਿਆਲਾ ਜ਼ਿਲ੍ਹਾ ਦਿੱਤਾ ਗਿਆ ਸੀ। ਹੁਣ ਵੇਖ ਲਵੋ 50

ਸਾਲ ਲੰਘ ਗਏ ਹਨ ਔਰ ਅਕਾਲ ਪੁਰਖ ਦੀ ਮਿਹਰ ਹੈ ਕਿ ਮੈਨੂੰ ਫਿਰ ਇੱਕ ਮੌਕਾ ਮਿਲਿਆ ਹੈ ਕਿ ਮੈਂ ਗੁਰੂ ਸਾਹਿਬ ਜੀ ਦੇ 550ਵੇਂ ਸਾਲ ਲਈ ਸੇਵਾ ਕਰ ਸਕਾਂ। (ਥੰਪਿੰਗ) ਸਾਡੇ ਸਾਰੇ ਪ੍ਰੋਗਰਾਮ ਨਿਯਤ ਕੀਤੇ ਗਏ ਹਨ। ਮੈਂ ਇਸ ਗੱਲ ਲਈ ਮੁਆਫੀ ਚਾਹੁੰਦਾ ਹਾਂ ਕਿ ਮੈਂ ਇਸ ਵਿੱਚ ਆਪਣੀ ਫੈਮਲੀ ਨੂੰ ਲਿਆ ਰਿਹਾ ਹਾਂ ਲੇਕਿਨ ਕੁਝ ਇਤਿਹਾਸ ਨਾਲ ਇਹੋ ਜਿਹੀਆਂ ਗੱਲਾਂ ਜੁੜ ਗਈਆਂ ਹਨ, ਜਿਨ੍ਹਾਂ ਬਾਰੇ ਮੈਂ ਸੋਚਿਆ ਕਿ ਸਦਨ ਵਿੱਚ ਆਪਣੇ ਸਾਥੀਆਂ ਲਈ ਕਹਿ ਸਕਾਂ। ਇੱਕ ਵਾਰ ਰਾਵੀ ਦਰਿਆ ਦਾ ਕੰਢਾ ਟੁੱਟ ਗਿਆ ਔਰ ਗੁਰਦੁਆਰਾ ਕਰਤਾਰਪੁਰ ਸਾਹਿਬ ਦਾ ਉੱਥੇ ਕਾਫੀ ਨੁਕਸਾਨ ਹੋਇਆ ਸੀ। ਮੇਰੇ ਦਾਦਾ ਜੀ, ਮਹਾਰਾਜਾ ਭੁਪਿੰਦਰ ਸਿੰਘ ਜੀ ਨੇ, ਸ਼ਾਇਦ ਉਦੋਂ ਸੰਨ 1927 ਸੀ, ਉਨ੍ਹਾਂ ਨੇ ਕਰਤਾਰਪੁਰ ਸਾਹਿਬ ਦੀ ਸੇਵਾ ਕਰਵਾ ਕੇ ਸਭ ਕੁਝ ਠੀਕ ਕਰਵਾਇਆ। ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵੀ ਪਹਿਲੀ ਪਾਤਸ਼ਾਹੀ ਦੇ ਨਾਲ ਸਬੰਧਿਤ ਹੈ। ਉੱਥੋਂ ਦਾ ਸਾਰਾ ਸਰੋਵਰ ਮੇਰੇ ਪਿਤਾ ਜੀ ਨੇ ਬਣਵਾਇਆ। ਸ਼ਾਇਦ ਸਾਲ 1935 ਦੀ ਗੱਲ ਸੀ। ਇਸੇ ਤਰ੍ਹਾਂ ਗੱਲਾਂ ਜੁੜਦੀਆਂ ਰਹੀਆਂ ਹਨ। ਮੇਰੇ ਵਾਸਤੇ ਇੱਕ ਕਿਸਮ ਦੀ ਭਾਵੁਕਤਾ ਕਹਿ ਲਵੋ ਜਾਂ ਜਿਹੜਾ ਇੱਕ ਕਿਸਮ ਦਾ ਇਤਿਹਾਸ ਦਾ ਹਿੱਸਾ ਬਣਿਆ ਹੈ ਜਿਸ ਨਾਲ ਮੈਨੂੰ ਇੱਕ ਮੌਕਾ ਮਿਲਿਆ ਹੈ। ਪਹਿਲੀ ਪਾਤਸ਼ਾਹੀ ਨੇ ਸਾਡੀ ਕੌਮ ਨੂੰ ਇੱਕ ਜਨਮ ਦਿੱਤਾ ਹੈ। ਹੋਰ ਬਹੁਤ ਕੁਝ ਦਿੱਤਾ। ਉਸ ਸਮੇਂ ਯਾਨੀ ਕਿ 550 ਸਾਲ ਪਹਿਲਾਂ, ਉਦੋਂ ਪਤਾ ਨਹੀਂ ਕੀ ਦੁਨੀਆ ਸੀ? ਉਦੋਂ ਸੜਕਾਂ ਨਹੀਂ ਸਨ, ਕੁਝ ਨਹੀਂ ਸੀ। ਉਹ ਭੂਟਾਨ ਗਏ, ਸਿੱਕਮ ਗਏ, ਉੱਥੇ ਉਨ੍ਹਾਂ ਦਾ ਨਾਮ ਨਾਨਕ ਲਾਮਾ ਹੋ ਗਿਆ। ਮੈਂ ਉੱਥੇ ਜਾ ਕੇ ਆਇਆ ਹਾਂ। ਲੇਹ ਦੇ ਕੋਲ ਗੁਰਦੁਆਰਾ ਸਾਹਿਬ ਹੈ, ਉੱਥੇ ਵੀ ਲੋਕ ਨਾਨਕ ਲਾਮਾ ਦੇ ਨਾਮ ਤੋਂ ਜਾਣਦੇ ਹਨ। ਬਾਬਾ ਨਾਨਕ ਜੀ ਮੱਕਾ ਗਏ, ਮਦੀਨਾ ਗਏ, ਇਰਾਕ ਗਏ, ਮਹਾਰਾਜ ਸਾਰੇ ਕਿਤੇ ਗਏ ਸਨ। ਜਿਹੜੀ ਅਕਾਲ ਪੁਰਖ ਦੀ ਦੇਣ ਸੀ, ਸਾਡੇ ਪਹਿਲੇ ਪਾਤਸ਼ਾਹੀ ਵਿਚੋਂ ਜਿਹੜੀ ਆਈ, ਉਸ ਵੇਲੇ ਜੋ ਹਾਲਾਤ ਬਣ ਗਏ ਸਨ, ਦੁਨੀਆ ਵਿਚ ਕੁਝ ਲੋਕ ਕਿਸੇ-ਕਿਸਮ ਦੇ ਵੱਖ-ਵੱਖ ਧਰਮਾਂ ਨੂੰ ਮੰਨਦੇ ਸੀ। ਉਸ ਸਮੇਂ ਕੁਝ ਐਸੇ ਲੋਕ ਸਨ, ਜਿਹੜੇ ਗਲਤ ਰਸਤੇ ਤੇ ਪਾ ਦਿੰਦੇ ਸਨ। ਇਨ੍ਹਾਂ ਸਾਰੀਆਂ ਗੱਲਾਂ ਵਿੱਚ ਸੁਧਾਰ ਲਿਆਉਣ ਵਾਸਤੇ ਗੁਰੂ ਸਾਹਿਬ ਨੇ ਇੱਕ ਕੌਮ ਬਣਾਈ ਅਤੇ ਉਸ ਕੌਮ ਨੂੰ ਜਨਮ ਦਿੱਤਾ। ਅੱਜ ਸਾਨੂੰ ਇੰਨੇ ਸਮੇਂ ਤੋਂ ਬਾਅਦ ਇੱਕ ਮੌਕਾ ਮਿਲਿਆ ਹੈ ਕਿ ਇੱਕ ਖਾਸ ਸੈਸ਼ਨ ਰੱਖੀਏ ਜਿਸ ਵਿੱਚ ਜੋ ਮਨ ਦੀ ਗੱਲ ਹੈ, ਜੋ ਦਿਲ ਦੀ ਗੱਲ ਹੈ, ਜੋ ਲੋਕਾਂ ਦੇ ਮਨ ਅਤੇ ਦਿਲ ਵਿੱਚ ਭਾਵਨਾ ਹੈ, ਉਹ ਗੱਲ ਸਾਰੇ ਜ਼ਾਹਰ ਕਰ ਸਕਣ। ਅੱਜ ਮੈਂ ਤੁਹਾਡਾ ਧੰਨਵਾਦੀ ਹਾਂ ਅਤੇ ਤੁਹਾਡੇ ਸਾਰਿਆਂ ਦਾ ਧੰਨਵਾਦੀ ਹਾਂ। ਮੈਨੂੰ ਇੱਕ ਛੋਟੀ ਜਿਹੀ ਸ਼ੰਕਾ ਹੈ ਜਾਂ ਦਿਲ ਵਿੱਚ ਸੱਟ ਵੱਜੀ ਕਿ ਮੈਂ ਚਾਹੁੰਦਾ ਸੀ ਕਿ ਇਸ ਮਹਾਨ ਸ਼ਖਸੀਅਤ ਦਾ ਅਸੀਂ ਦਿਹਾੜਾ ਮਨਾਉਂਦੇ ਹਾਂ ਤਾਂ ਸਿਆਸਤ ਨੂੰ ਪਾਸੇ ਛੱਡੀਏ, ਸਿਆਸਤ ਨੂੰ ਪਾਸੇ ਛੱਡੋ। (ਥੰਪਿੰਗ) ਅਸੀਂ ਸਾਰੇ ਰਲ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ, ਪਹਿਲੇ ਪਾਤਸ਼ਾਹ ਜੀ ਦਾ ਨਾਮ ਜਪੀਏ, ਅਸੀਂ ਆਪ ਸਾਰੇ ਰਲ ਕੇ ਨਾਮ ਜਪੀਏ। ਮੈਨੂੰ ਖੁਸ਼ੀ ਹੈ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਮੇਰੇ ਕੋਲ ਆਏ ਸੀ ਔਰ ਇਨ੍ਹਾਂ ਨੇ ਮੈਨੂੰ ਕਿਹਾ ਸੀ ਕਿ ਅਸੀਂ ਪੂਰਾ ਸਮਰਥਨ ਦੇਵਾਂਗੇ। ਜਿਨ੍ਹਾਂ ਨੇ ਵੀ ਸਮਰਥਨ ਦਿੱਤਾ ਹੈ, ਮੈਂ ਉਨ੍ਹਾਂ ਦਾ ਬਹੁਤ ਧੰਨਵਾਦੀ ਹਾਂ। ਮੈਂ ਫਿਰ ਬੇਨਤੀ ਕਰਦਾ ਹਾਂ ਕਿ

ਸਾਡੇ ਇੱਥੇ ਬਾਦਲ ਸਾਹਿਬ ਬੈਠੇ ਹਨ। ਇਨ੍ਹਾਂ ਨੇ ਬੜੀ ਦੇਰ ਸਦਨ ਦੇ ਵਿੱਚ ਸੇਵਾ ਕੀਤੀ ਹੈ। ਉਹ ਵੀ ਇਸ ਗੱਲ ਨੂੰ ਥੋੜ੍ਹਾ-ਬਹੁਤਾ ਸੋਚ ਲੈਣ। ਮੈਂ ਸਿਰਫ ਇਹ ਗੱਲ ਇਵੇਂ ਨਹੀਂ ਕਰ ਰਿਹਾ ਕਿ ਅਸੀਂ 9 ਤਰੀਕ ਨੂੰ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਜਾਣਾ ਹੈ। ਇਹ ਪੂਰਾ ਸਾਲ ਚੱਲਣਾ ਹੈ। ਅਗਰ ਅਸੀਂ ਇੱਕ ਸਟੇਜ ਦੇ ਬੈਠ ਕੇ ਮਹਾਰਾਜ ਜੀ ਦੇ ਬਾਰੇ ਗੱਲ ਕਰ ਸਕੀਏ ਤਾਂ ਇੱਕ ਬੜੀ ਅੱਛੀ ਕਿਸਮ ਦੀ ਹਵਾ ਸਾਡੇ ਸੂਬੇ ਵਿੱਚ ਬਣ ਸਕਦੀ ਹੈ ਔਰ ਇਸ ਦੀ ਬੜੀ ਲੋੜ ਹੈ। ਏਕਤਾ ਦੀ ਲੋੜ ਹੈ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਮੁਲਕ ਟੁੱਟਦਾ ਜਾ ਰਿਹਾ ਹੈ। ਇਸ ਮੁਲਕ ਵਿੱਚ ਮਹਾਰਾਜ ਸਾਹਿਬ ਨੇ ਕਿਹਾ ਸੀ ਔਰ ਇਸ ਬਾਰੇ ਮੈਂ ਸਵੇਰੇ ਵੀ ਹਾਊਸ ਵਿੱਚ ਕਿਹਾ ਸੀ ਕਿ-

*ਨਾ ਕੋਈ ਹਿੰਦੂ, ਨਾ ਕੋਈ ਮੁਸਲਮਾਨ, ਸਾਰੇ ਰੱਬ ਦੇ ਬੰਦੇ।।*

ਅਗਰ ਪੰਜਾਬ ਵਿੱਚ ਇਸ ਕਿਸਮ ਦੀ ਭਾਵਨਾ ਅਸੀਂ ਸਾਰੇ ਬਣਾ ਸਕਦੇ ਹਾਂ ਤਾਂ ਇਹ ਪੂਰੇ ਹਿੰਦੁਸਤਾਨ ਵਿੱਚ ਫੈਲ ਸਕਦੀ ਹੈ। ਤੁਸੀਂ ਦੇਖੋ, ਇਸ ਨਾਲ ਕਿੰਨਾ ਫਰਕ ਪੈ ਸਕਦਾ ਹੈ ਔਰ ਪਹਿਲੀ ਪਾਤਸ਼ਾਹੀ ਜੀ ਦਾ ਜਿਹੜਾ ਹੁਕਮ ਹੈ, ਉਸ ਨੂੰ ਆਪਾਂ ਟਾਲ ਨਹੀਂ ਸਕਦੇ। ਹੁਣ ਇਹੀ ਹੈ ਕਿ ਆਪਾਂ ਇੱਕ ਦੂਜੇ ਨਾਲ ਬਹਿ ਕੇ ਪਿਆਰ ਨਾਲ ਇਸ ਗੱਲ ਨੂੰ ਨਿਪਟਾਈਏ। ਸੋ, ਅੱਜ ਮੈਂ ਇਹ ਇੱਕ ਰੈਜ਼ੋਲਿਊਸ਼ਨ ਲਿਆਉਣਾ ਚਾਹੁੰਦਾ ਸੀ । ਸਾਡੇ ਸਾਰੇ ਮੈਂਬਰ ਸਾਹਿਬਾਨ ਚਾਹੇ ਇੱਧਰ ਬੈਠੇ ਹਨ, ਚਾਹੇ ਉੱਧਰ ਬੈਠੇ ਹੋਣ, ਸਾਰੇ ਆਪਣੇ ਦਿਲ ਦੀ ਗੱਲ ਕਰ ਸਕਣ। ਮੈਂ ਚਾਹੁੰਦਾ ਹਾਂ ਕਿ ਆਪਾਂ ਸਾਰੇ ਇਸ ਗੱਲ ਨੂੰ ਬੜੇ ਅੱਛੇ ਤਰੀਕੇ ਨਾਲ ਅਤੇ ਸੁਲਝੇ ਹੋਏ ਤਰੀਕੇ ਨਾਲ ਸਿਰੇ ਚੜ੍ਹਾਅ ਸਕੀਏ।ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਜੀ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ, ਤੁਸੀਂ ਪ੍ਰਸਤਾਵ ਪੇਸ਼ ਕਰਨਾ ਹੈ ਜੀ। ਸੀ.ਐਮ. ਸਾਹਿਬ, ਤੁਹਾਨੂੰ ਪ੍ਰਸਤਾਵ ਪੜ੍ਹਨਾ ਪੈਣਾ ਹੈ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ):** ਮੈਨੂੰ ਇਹ ਰੈਜ਼ੋਲਿਊਸ਼ਨ ਅੰਗਰੇਜ਼ੀ ਵਿੱਚ ਮਿਲਿਆ ਹੈ ਅਤੇ ਇਹ ਅੰਗਰੇਜ਼ੀ ਵਿੱਚ ਪੜ੍ਹਨਾ ਪੈਣਾ ਹੈ।

**ਮਾਨਯੋਗ ਸਪੀਕਰ:** ਪੰਜਾਬੀ ਵਿੱਚ ਵੀ ਹੋਵੇਗਾ।

(ਕੁਝ ਆਵਾਜ਼ਾਂ: ਪੰਜਾਬੀ ਵਿੱਚ ਪੜ੍ਹੋ ਜੀ।)

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ):** ਮੇਰੇ ਕੋਲ ਇਹ ਮਤਾ ਅੰਗਰੇਜ਼ੀ ਵਿੱਚ ਆਇਆ ਹੈ ਅਤੇ ਮੈਂ ਇਹ ਅੰਗਰੇਜ਼ੀ ਵਿੱਚ ਹੀ ਪੜ੍ਹ ਦਿੰਦਾ ਹਾਂ।

**ਮਾਨਯੋਗ ਸਪੀਕਰ:** ਤੁਸੀਂ ਅੰਗਰੇਜ਼ੀ ਵਿੱਚ ਹੀ ਪੜ੍ਹ ਦਿਓ।

**Chief Minister (Captain Amarinder Singh):** Sir, I beg to move -

"That On the historic occasion of the 550th Parkash Purab of Jagat Guru Sri Guru Nanak Dev Ji, this House, in remembrance of this great spiritual preceptor, humbly bows down in respect expressing its devotion and faith.

Transcending the bounds of religion, caste, nation and race, Sri Guru Nanak Dev Ji blessed the entire humanity with the boon of his unifying message of unity, equality, truth and love.

By according equal respect to rich and poor, high and low, man and woman, and by calling himself the companion of the poor and destitute, he granted eternal refuge and love to all of humanity.

In the form of his divine bani, the arti, Sri Guru Nanak Dev Ji composed a cosmic anthem, making manifest the eternal unity of the entire cosmos, nature and humanity, as well as the sanctity of his entire interaction.

By calling air the guru, water the father, and earth the mother, he revealed the deep and eternal bond between nature and mankind.

He blessed the world with the bounty of his divine words and music, which will for evermore accompany humanity by becoming a spiritual light, support and inspiration.

On this auspicious occasion, this august House resolves to carry forward Sri Guru Nanak Dev Ji's message of humanism, tolerance and compassion as well as his emphasis on preserving the environment. This House also re-dedicates itself to his timeless legacy and to the realisation of ideals and values preached by the great Guru."

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

"ਕਿ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਦੇ ਇਤਿਹਾਸਿਕ ਅਵਸਰ ਤੇ ਇਹ ਸਦਨ ਉਸ ਮਹਾਨ ਰੂਹਾਨੀ ਰਹਿਬਰ ਦਾ ਧਿਆਨ ਧਰ ਕੇ ਆਪਣੀ ਸ਼ਰਧਾ ਅਤੇ ਅਕੀਦਤ ਦਾ ਇਜ਼ਹਾਰ ਕਰਦਿਆ ਹੋਇਆਂ ਨਿਮਰਤਾ ਸਹਿਤ ਉਨ੍ਹਾਂ ਦੇ ਸਤਿਕਾਰ ਵਿੱਚ ਨਤਮਸਤਕ ਹੁੰਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਧਰਮਾਂ, ਜਾਤਾਂ, ਦੇਸ਼ਾਂ ਅਤੇ ਕੌਮਾਂ ਦੀਆਂ ਹੱਦਾਂ ਤੋਂ ਪਾਰ ਸਾਰੇ ਜਹਾਨ ਨੂੰ ਏਕਤਾ, ਬਰਾਬਰੀ, ਸੱਚ ਅਤੇ ਪ੍ਰੇਮ ਦਾ ਸਾਂਝਾ ਉਪਦੇਸ਼ ਦਿੱਤਾ।

ਅਮੀਰ ਅਤੇ ਗਰੀਬ, ਉਚ ਅਤੇ ਨੀਚ, ਪੁਰਖ ਅਤੇ ਨਾਰ ਨੂੰ ਬਰਾਬਰ ਦਾ ਮਾਣ ਤੇ ਕੇ ਅਤੇ ਆਪਣੇ ਆਪ ਨੂੰ ਗਰੀਬਾਂ ਮਸਕੀਨਾਂ ਦਾ ਸੰਗੀ ਆਖ ਕੇ ਸਾਰੀ ਮਾਨਵਤਾ ਨੂੰ ਸਦੀਵੀ ਓਟ ਅਤੇ ਪਿਆਰ ਦਿੱਤਾ।

ਗੁਰੂ ਨਾਨਕ ਦੇਵ ਜੀ ਨੇ ਆਪਣੀ ਪਾਵਨ ਬਾਣੀ ਆਰਤੀ ਦੇ ਰੂਪ ਵਿੱਚ ਬ੍ਰਹਿਮੰਡੀ ਗਾਨ ਦੀ ਰਚਨਾ ਕਰਕੇ ਸਾਰੀ ਕਾਇਨਾਤ, ਕੁਦਰਤ ਅਤੇ ਮਾਨਵਤਾ ਦੀ ਆਦਿ ਜੁਗਾਦਿ ਸਾਂਝ ਤੇ ਇਸ ਸਾਰੇ ਵਰਤਾਰੇ ਦੀ ਪਾਵਨਤਾ ਨੂੰ ਪਰਗਟ ਕੀਤਾ।

ਉਨ੍ਹਾਂ ਨੇ ਪਵਣ ਨੂੰ ਗੁਰੂ, ਪਾਣੀ ਨੂੰ ਪਿਤਾ ਤੇ ਧਰਤੀ ਨੂੰ ਮਾਤਾ ਕਹਿ ਕੇ ਕੁਦਰਤ ਨਾਲ ਮਾਨਵ ਦੇ ਗਹਿਰੇ ਅਤੇ ਸਦੀਵੀ ਰਿਸ਼ਤੇ ਨੂੰ ਉਜਾਗਰ ਕੀਤਾ।

ਉਨ੍ਹਾਂ ਨੇ ਆਪਣੀ ਇਲਾਹੀ ਬਾਣੀ ਤੇ ਸੰਗੀਤ ਦੀ ਦਾਤ ਸੰਸਾਰ ਨੂੰ ਬਖਸ਼ ਦਿੱਤੀ ਜਿਹੜੀ ਜੁੱਗੋ ਜੁਗ ਰੂਹਾਨੀ ਰੌਸ਼ਨੀ, ਸਹਾਰਾ ਅਤੇ ਪ੍ਰੇਰਣਾ ਬਣ ਕੇ ਮਾਨਵਤਾ ਦੇ ਅੰਗ ਸੰਗ ਰਹੇਗੀ।

ਇਸ ਪਾਵਨ ਅਵਸਰ ਤੇ ਇਹ ਸਦਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਨੁੱਖਤਾ, ਸਹਿਨਸ਼ੀਲਤਾ ਅਤੇ ਕਰੁਣਾ ਅਤੇ ਵਾਤਾਵਰਣ ਦੀ ਸੁਰੱਖਿਆ ਦੇ ਸੰਦੇਸ਼ ਨੂੰ ਅੱਗੇ ਵਧਾਉਣ ਦਾ ਮਤਾ ਪਾਸ ਕਰਦਾ ਹੈ। ਇਹ ਸਦਨ ਮਹਾਨ ਗੁਰੂ ਦੀ ਸਮੇਂ ਦੇ ਹੱਦ ਬੰਨੇ ਤੋਂ ਉੱਪਰ ਦੀ ਵਿਰਾਸਤ ਅਤੇ ਉਨ੍ਹਾਂ ਵੱਲੋਂ ਦਰਸਾਏ ਆਦਰਸ਼ਾਂ ਅਤੇ ਮੁੱਲਾਂ ਨੂੰ ਵੀ ਮੁੜ ਸਮਰਪਿਤ ਹੁੰਦਾ ਹੈ।"

**ਮਾਨਯੋਗ ਸਪੀਕਰ:** ਹੁਣ ਇਸ ਮਤੇ ਉੱਤੇ ਬਹਿਸ ਹੋਵੇਗੀ। ਅਮਨ ਜੀ, ਪਹਿਲਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੂੰ ਬੁਲਾ ਦੇਵਾਂ।ਅਮਨ ਜੀ, ਪਹਿਲਾਂ ਬਾਦਲ ਸਾਹਿਬ ਨੂੰ ਬੋਲ ਲੈਣ ਦਿਓ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਅੱਜ ਬਾਦਲ ਸਾਹਿਬ ਦੀ ਸਿਹਤ ਠੀਕ ਨਹੀਂ ਸੀ ਪਰ ਫਿਰ ਵੀ ਬਾਦਲ ਸਾਹਿਬ ਇਸ ਦਿਨ ਦੀ ਅਹਿਮੀਅਤ ਨੂੰ ਦੇਖਦੇ ਹੋਏ ਅੱਜ ਵਿਸ਼ੇਸ਼ ਤੌਰ ਤੇ ਆਏ ਹਨ। ਉਨ੍ਹਾਂ ਨੂੰ ਬੈਠ ਕੇ ਬੋਲ ਲੈਣ ਦਿਓ ਜੀ।

**ਮਾਨਯੋਗ ਸਪੀਕਰ:** ਅੱਜ ਬਾਬਾ ਜੀ ਨੂੰ ਸਮਰਪਿਤ ਦਿਨ ਹੈ। ਬਾਦਲ ਸਾਹਿਬ, ਤੁਸੀਂ ਬੈਠ ਕੇ ਬੋਲ ਲਓ ਜੀ।

**ਸਰਦਾਰ ਪਰਕਾਸ਼ ਸਿੰਘ ਬਾਦਲ (ਲੰਬੀ) (ਆਪਣੀ ਸੀਟ ਤੇ ਬੈਠ ਕੇ ਬੋਲਦੇ ਹੋਏ):** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਰਿਣੀ ਹਾਂ ਧੰਨਵਾਦੀ ਹਾਂ ਕਿ ਤੁਸੀਂ ਮੇਰੀ ਉਮਰ ਨੂੰ ਵੇਖ ਕੇ, ਮੇਰੀ ਸਿਹਤ ਨੂੰ ਵੇਖ ਕੇ ਮੈਨੂੰ ਇਸ ਸਦਨ ਵਿੱਚ ਬੈਠ ਕੇ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਦਾ ਦਿਨ ਬੜਾ ਇਤਿਹਾਸਕ ਦਿਨ ਹੈ, ਪਵਿੱਤਰ ਦਿਨ ਹੈ। ਮੈਂ ਪੰਜਾਬ ਦੇ ਚੀਫ ਮਨਿਸਟਰ ਸਾਹਿਬ ਦਾ ਜਾਂ ਉਨ੍ਹਾਂ ਦੀ ਸਰਕਾਰ ਦਾ ਇਸ ਗੱਲੋਂ ਬੜਾ ਹੀ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸਿਰਫ ਇਹੀ ਨਹੀਂ ਕਿ ਪੰਜਾਬ ਅਸੈਂਬਲੀ ਦਾ ਇਸ ਮਕਸਦ

ਲਈ ਸੈਸ਼ਨ ਸੱਦਿਆ, ਉੱਥੇ ਜਿਹੜਾ ਆਪਣਾ ਗੁਆਂਢੀ ਸੂਬਾ ਹਰਿਆਣਾ ਹੈ ਉਨ੍ਹਾਂ ਦੇ ਐਮ.ਐਲ.ਏ., ਚੀਫ ਮਨਿਸਟਰ ਸਾਹਿਬ ਨੂੰ ਵੀ ਸੱਦਾ ਪੱਤਰ ਦਿੱਤਾ ਅਤੇ ਨਾਲ ਇਸ ਗੱਲ ਦੀ ਬੜੀ ਖੁਸ਼ੀ ਹੈ ਕਿ ਹਿੰਦੁਸਤਾਨ ਦੇ ਦੋ Eminent personalities, ਇੱਕ ਸਾਡੇ ਦੇਸ਼ ਦੇ ਵਾਈਸ ਪ੍ਰੈਜ਼ੀਡੈਂਟ, ਸ਼੍ਰੀ ਵੈਂਕਈਆ ਨਾਇਡੂ ਜੀ ਅਤੇ ਇੱਕ ਰਹਿ ਚੁੱਕੇ ਪ੍ਰਧਾਨ ਮੰਤਰੀ, ਸਰਦਾਰ ਮਨਮੋਹਨ ਸਿੰਘ ਜੀ ਨੂੰ ਇਸ ਮੌਕੇ ਆ ਕੇ ਆਪਣੇ ਦੋਵਾਂ ਹਾਊਸਿਜ਼ ਨੂੰ address ਕਰਨ ਵਾਸਤੇ ਬੇਨਤੀ ਕੀਤੀ ਅਤੇ ਉਹ ਇੱਥੇ ਆਏ। ਮੈਂ ਆਪਣੇ ਵੱਲੋਂ ਉਨ੍ਹਾਂ ਦੋਵਾਂ ਪਰਸਨੈਲੀਟੀਜ਼ ਦਾ ਦਿਲ ਦੀਆਂ ਗਹਿਰਾਈਆਂ ਤੋਂ ਬਹੁਤ ਹੀ ਧੰਨਵਾਦ ਕਰਦਾ ਹਾਂ।

ਅੱਜ ਜੋ ਮਤਾ ਚੀਫ ਮਨਿਸਟਰ ਸਾਹਿਬ ਨੇ ਲਿਆਂਦਾ ਉਸ ਦੇ ਸਿਲਸਿਲੇ ਵਿੱਚ ਸਾਰਿਆਂ ਨੇ ਆਪਣੀ ਗੱਲ ਕਰਨੀ ਹੈ। ਅੱਜ ਅਸੀਂ ਜਗਤ ਗੁਰੂ ਸ੍ਰੀ ਨਾਨਕ ਦੇਵ ਜੀ ਮਹਾਰਾਜ ਦਾ ਬੜੀ ਸ਼ਰਧਾ ਨਾਲ, ਬੜੇ ਸਤਿਕਾਰ ਨਾਲ, ਬੜੇ ਜੋਸ਼ ਨਾਲ 550ਵਾਂ ਪ੍ਰਕਾਸ਼ ਉਤਸਵ ਮਨਾ ਰਹੇ ਹਾਂ। ਇਸ ਵਿੱਚ ਇਕੱਲਾ ਇਹ ਨਹੀਂ ਕਿ ਕੋਈ ਸਰਕਾਰ ਮਨਾ ਰਹੀ ਹੈ ਜਾਂ ਸ਼੍ਰੋਮਣੀ ਕਮੇਟੀ ਮਨਾ ਰਹੀ ਹੈ ਇਸ ਵਿੱਚ ਸਾਰੀਆਂ ਸੰਸਥਾਵਾਂ ਵੱਡੇ ਵੱਡੇ ਐਜੂਕੇਸ਼ਨ, ਇੰਸਟੀਚਿਊਸ਼ਨ, ਯੂਨੀਵਰਸਿਟੀਆਂ ਅਤੇ ਕਾਲਜਿਜ਼ ਹੇਠਲੇ ਪੱਧਰ ਤੇ ਵੀ ਇਹ ਦਿਨ ਮਨਾ ਰਹੇ ਹਨ। ਮੈਂ ਅੱਜ ਦੇ ਦਿਨ ਤੇ ਸਭ ਤੋਂ ਪਹਿਲਾਂ ਸਾਰੇ ਸੰਸਾਰ ਨੂੰ ਵਧਾਈ ਦਿੰਦਾ ਹਾਂ ਕਿ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਿਸੇ ਧਰਮ ਦੇ, ਕਿਸੇ ਜਾਤ ਦੇ ਕਿਸੇ ਸੂਬੇ ਦੇ, ਕਿਸੇ ਮੁਲਕ ਦੇ ਗੁਰੂ ਨਹੀਂ ਸਨ ਉਹ ਸਾਰੇ ਸੰਸਾਰ ਦੇ ਗੁਰੂ ਸਨ। ਜਿੱਥੇ ਆਪਾਂ ਇਹ ਦਿਨ ਮਨਾ ਰਹੇ ਹਾਂ, ਉੱਥੇ ਉਨ੍ਹਾਂ ਦੇ ਜਿਹੜੇ ਉਪਦੇਸ਼ ਹਨ ਅਸਲ ਮਾਅਨਿਆਂ ਦੇ ਵਿਚ ਉਨ੍ਹਾਂ ਦੇ ਉਪਦੇਸ਼ ਮੰਨਣੇ ਚਾਹੀਦੇ ਹਨ। ਜਿਸ ਵੇਲੇ ਉਨ੍ਹਾਂ ਦਾ ਆਗਮਨ ਹੋਇਆ, ਪ੍ਰਕਾਸ਼ ਹੋਇਆ ਉਦੋਂ ਦੇਸ਼ ਵਿਚ ਅੰਧੇਰਾ ਸੀ। ਉਦੋਂ ਦੇਸ਼ ਵਿਚ ਜ਼ੁਲਮ ਹੋ ਰਹੇ ਸਨ, ਜਬਰ ਹੋ ਰਹੇ ਸਨ ਅਤੇ ਬੇਇਨਸਾਫੀਆਂ ਹੋ ਰਹੀਆਂ ਸਨ। ਉਹੋ ਜਿਹੇ ਸਮੇਂ ਵਿਚ ਪਹਿਲਾਂ ਤਾਂ ਇਹ ਸੀ ਕਿ ਜ਼ੁਲਮ, ਜਬਰ ਤੇ ਬੇਇਨਸਾਫੀ ਦੇ ਖਿਲਾਫ ਉਨ੍ਹਾਂ ਨੇ ਅਵਾਜ਼ ਉਠਾਈ। ਉਸ ਵੇਲੇ ਬਾਬਰ ਦੀ ਹਕੂਮਤ ਸੀ। ਉਹੋ ਜਿਹੀਆਂ ਹਕੂਮਤਾਂ ਵਿਚ ਕੋਈ ਹਕੂਮਤ ਦੇ ਖਿਲਾਫ ਬੋਲ ਨਹੀਂ ਸਕਦਾ ਸੀ ਪਰ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਕਿਹਾ," ਬਾਬਰ, ਜਾਬਰ।

*ਰਾਜੇ ਸੀਹ ਮੁਕਦਮ ਕੁਤੇ।।*
*ਜਾਇ ਜਗਾਇਨਿ ਬੈਠੇ ਸੁਤੇ।।*

ਇੱਥੋਂ ਤੱਕ ਕਿ ਅਕਾਲ ਪੁਰਖ ਨੂੰ ਵੀ ਉਲਾਂਭਾ ਦਿੱਤਾ ਕਿ ਤੁਹਾਨੂੰ ਵੀ ਇਹ ਹਾਲਤ ਦੇਖ ਕੇ ਤਰਸ ਨਹੀਂ ਆਇਆ,

*।। ਏਤੀ ਮਾਰ ਪਈ ਕੁਰਲਾਣ, ਤੈਂ ਕੀ ਦਰਦੁ ਨ ਆਇਆ।।*

ਉਨ੍ਹਾਂ ਦੀ ਇਸ ਆਵਾਜ਼ ਉਠਾਉਣ ਦੇ ਨਾਲ ਬਾਬਰ ਦੀ ਹਕੂਮਤ ਨੇ ਗੁਰੂ ਸਾਹਿਬ ਨੂੰ ਕਾਲ ਕੋਠੜੀਆਂ ਦੇ ਵਿੱਚ ਵੀ ਸੁੱਟਿਆ। ਲੇਕਿਨ ਉਨ੍ਹਾਂ ਨੇ ਆਪਾਂ ਨੂੰ ਸੰਦੇਸ਼ ਦਿੱਤਾ ਹੈ ਕਿ ਜਬਰ, ਜ਼ੁਲਮ ਅਤੇ ਬੇਇਨਸਾਫੀ ਅਗਰ ਤੁਹਾਡੇ ਨਾਲ ਹੋਵੇ ਜਾਂ ਕਿਸੇ ਹੋਰ ਨਾਲ ਵੀ ਹੋਵੇ ਉਸ ਦੇ ਖਿਲਾਫ ਡੱਟ ਕੇ ਲੜਨਾ ਹੈ ਭਾਵੇਂ ਉਹ ਕਿੰਨੀ ਵੱਡੀ ਵੀ ਤਾਕਤ ਹੋਵੇ। ਦੂਸਰਾ, ਉਨ੍ਹਾਂ ਨੇ ਜਾਤ-ਪਾਤ, ਊਚ-ਨੀਚ, ਧਾਰਮਿਕ ਅੰਧ-ਵਿਸ਼ਵਾਸ ਇਹ ਗੱਲਾਂ ਵੀ ਜਿਹੜੀਆਂ ਕਿ ਉਸ ਸਮੇਂ ਸਨ, ਉਨ੍ਹਾਂ ਖਿਲਾਫ ਵੀ ਲੜਨ ਲਈ ਆਵਾਜ਼ ਉਠਾਈ ਜਿਵੇਂ ਚੀਫ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ ਕਿ ਉਹ ਸਾਰੇ ਸੰਸਾਰ ਵਿਚ ਗਏ ਅਤੇ ਉਨ੍ਹਾਂ ਨੇ ਉਸ ਵੇਲੇ ਦੀ ਮਨੁੱਖਤਾ ਨੂੰ ਜਗਾਇਆ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇਹ ਕਿਹਾ ਜਾਂਦਾ ਸੀ ਕਿ ਨਾਨਕ ਸ਼ਾਹ ਫਕੀਰ, ਹਿੰਦੂਆਂ ਦਾ ਗੁਰੂ ਤੇ ਮੁਸਲਮਾਨਾਂ ਦਾ ਪੀਰ, ਮੇਰਾ ਕਹਿਣ ਦਾ ਮਤਲਬ ਕਿ ਉਦੋਂ ਕੋਈ ਭਿੰਨ-ਭੇਦ ਨਹੀਂ ਸਨ। ਜਿਸ ਵੇਲੇ ਉਨ੍ਹਾਂ ਨੇ ਕਰਤਾਰਪੁਰ ਸਾਹਿਬ ਵਿਖੇ ਚੋਲਾ ਛੱਡਿਆ ਤਾਂ ਦੋਵਾਂ ਧਰਮਾਂ ਦੇ ਵਿਚ ਇਸ ਗੱਲ ਦਾ ਝਗੜਾ ਹੋ ਗਿਆ । ਇੱਕ ਆਖਣ ਲੱਗਾ ਕਿ ਅਸੀਂ ਆਪਣੇ ਧਰਮ ਮੁਤਾਬਕ ਉਨ੍ਹਾਂ ਦੀ ਰਸਮ ਕਰਨੀ ਹੈ ਅਤੇ ਦੂਜੇ ਆਖਣ ਲੱਗੇ ਕਿ ਅਸੀਂ ਆਪਣੇ ਧਰਮ ਮੁਤਾਬਕ ਰਸਮ ਕਰਨੀ ਹੈ। ਗੁਰੂ ਸਾਹਿਬ ਨੇ ਤਾਂ ਇਹ ਦੱਸਿਆ ਹੈ ਕਿ ਅਸੀਂ ਇੱਕ ਹਾਂ।

*।।ਏਕੁ ਪਿਤਾ ਏਕਸ ਕੇ ਹਮ ਬਾਰਿਕ।।*

ਮਤਲਬ ਕਿ ਇਨਸਾਨ ਵਿਚ ਨਾ ਕੋਈ ਧਰਮ ਦਾ ਅਤੇ ਨਾ ਕਿਸੇ ਹੋਰ ਤਰੀਕੇ ਦਾ ਕੋਈ ਫਰਕ ਹੈ। ਉਨ੍ਹਾਂ ਨੇ ਮਨੁੱਖੀ ਬਰਾਬਰੀ ਤੇ ਵੀ ਜ਼ੋਰ ਦਿੱਤਾ।

*ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ।।*

ਉਨ੍ਹਾਂ ਦਾ ਕਿੰਨਾ ਵੱਡਾ ਆਦਰਸ਼ ਸੀ, ਕਿੰਨਾ ਵੱਡਾ ਅਸੂਲ ਸੀ। ਜਿਹੜਾ ਕਿ ਉਨ੍ਹਾਂ ਨੇ ਦੁਨੀਆ ਦੇ ਕੋਨੇ-ਕੋਨੇ ਵਿਚ ਫੈਲਾਇਆ। ਉਨ੍ਹਾਂ ਨੇ ਸਾਡੀ ਜ਼ਿੰਦਗੀ ਦਾ ਭਾਵੇਂ ਕੋਈ ਵੀ ਵਿਸ਼ਾ ਹੈ, ਕੋਈ ਪੱਖ ਹੈ ਉਸ ਤੇ ਉਨ੍ਹਾਂ ਨੇ ਰੌਸ਼ਨੀ ਵੀ ਪਾਈ ਹੈ ਅਤੇ ਸਾਨੂੰ ਉਪਦੇਸ਼ ਵੀ ਦਿੱਤਾ ਹੈ। ਸਭ ਤੋਂ ਪਹਿਲਾਂ ਹੈ ਨਿਮਰਤਾ। ਵੇਖੋ, ਇਨਸਾਨ ਭਾਵੇਂ ਕਿੰਨਾ ਵੀ ਵੱਡਾ ਹੋਵੇ।ਉਸ ਵਿਚ ਨਿਮਰਤਾ ਜ਼ਰੂਰ ਚਾਹੀਦੀ ਹੈ। ਗੁਰੂ ਸਾਹਿਬ ਨੇ ਇੰਨੀ ਨਿਮਰਤਾ ਵਿਖਾਈ ਅਤੇ ਕਿਹਾ ਕਿ:-

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ।।*
*ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।।*

ਮਤਲਬ ਉਨ੍ਹਾਂ ਨੇ ਆਪਣੇ ਆਪ ਨੂੰ ਇਸ ਤਰ੍ਹਾਂ ਪੇਸ਼ ਕੀਤਾ। ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਸਭ ਤੋਂ ਵੱਧ ਗਰੀਬ ਦਾ ਸਾਥ ਦਿੱਤਾ। ਉਨ੍ਹਾਂ ਨੇ ਗਰੀਬ ਨੂੰ ਮਾਣ ਦਿੱਤਾ। ਗਰੀਬ ਨੂੰ ਸਤਿਕਾਰ ਦਿੱਤਾ। ਉਹ ਗਰੀਬ ਦੇ ਘਰ ਗਏ ਔਰ ਆਪ ਸਭ ਨੂੰ ਪਤਾ ਹੈ ਕਿ ਉਨ੍ਹਾਂ ਨੇ ਮਲਿਕ ਭਾਗੋ ਦਾ ਖਾਣਾ ਖਾਣ ਤੋਂ ਇਨਕਾਰ

ਕਰ ਦਿੱਤਾ ਤੇ ਉਨ੍ਹਾਂ ਨੇ ਭਾਈ ਲਾਲੋ ਦੇ ਘਰ ਜਾ ਕੇ ਰੁੱਖੀ-ਮਿੱਸੀ ਦਾ ਪ੍ਰਸ਼ਾਦ ਛਕਿਆ। ਉਨ੍ਹਾਂ ਨੇ ਜਿਵੇਂ ਪਹਿਲਾਂ ਵੀ ਜ਼ਿਕਰ ਆਇਆ ਹੈ ਕਿ ਔਰਤ ਦਾ ਦਰਜਾ ਜਿਹੜਾ ਹੈ ਉਸ ਨੂੰ ਬਰਾਬਰੀ ਨਾਲੋਂ ਵੀ ਵੱਧ ਹੱਕ ਦਿੱਤਾ ਅਤੇ ਉਨ੍ਹਾਂ ਨੇ ਕਿਹਾ ਕਿ ਔਰਤ ਦਾ ਮਰਦ ਦੇ ਬਰਾਬਰ ਇੱਜ਼ਤ ਅਤੇ ਸਤਿਕਾਰ ਹੋਣਾ ਚਾਹੀਦਾ ਹੈ।

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।।*

ਉਨ੍ਹਾਂ ਨੇ ਸਾਨੂੰ ਇਹ ਵੀ ਇੱਕ ਬਹੁਤ ਵੱਡਾ ਰਸਤਾ ਵਿਖਾਇਆ ਹੈ। ਇਸੇ ਤਰ੍ਹਾਂ ਉਨ੍ਹਾਂ ਨੇ ਜਿਹੜਾ ਅੱਜ ਪਲਿਊਸ਼ਨ ਹੈ, ਉਸ ਬਾਰੇ ਉਸ ਵੇਲੇ ਉਨ੍ਹਾਂ ਨੇ ਕਿਹਾ ਹੈ। ਵੇਖੋ, ਅੱਜ ਇਹ ਕਿੰਨਾ ਵੱਡਾ ਮਸਲਾ ਹੈ, ਅੱਜ ਹਿੰਦੁਸਤਾਨ ਦਾ ਸਭ ਤੋਂ ਵੱਡਾ ਮਸਲਾ ਪਲਿਊਸ਼ਨ ਦਾ ਹੈ । ਦੇਸ਼ ਵਿੱਚ ਕਿੰਨੀ ਵੱਡੀ ਪਲਿਊਸ਼ਨ ਹੈ, ਇਸ ਦਾ ਕੀ ਕਾਰਨ ਹੈ, ਇਸ ਬਾਰੇ ਕੋਈ ਕੁਝ ਕਹਿੰਦਾ ਹੈ, ਕੋਈ ਕੁਝ ਕਹਿੰਦਾ ਹੈ, ਮੈਂ ਉਸ ਗੱਲ ਵਿੱਚ ਨਹੀਂ ਜਾਣਾ ਚਾਹੁੰਦਾ ਪਰ ਉਸ ਵੇਲੇ ਤਾਂ ਪਲਿਊਸ਼ਨ ਹੈ ਹੀ ਨਹੀਂ ਸੀ। ਅੱਜ ਆਪਣੀ ਹਵਾ ਵੀ ਜਿਹੜੀ ਹੈ ਉਹ ਵੀ ਪਲਿਊਟਿਡ ਹੈ, ਪਾਣੀ ਵੀ ਪਲਿਊਟਿਡ ਹੈ, ਜ਼ਮੀਨ ਵੀ ਪਲਿਊਟਿਡ ਹੈ । ਉਨ੍ਹਾਂ ਨੇ ਇਸ ਗੱਲ ਬਾਰੇ ਲੋਕਾਂ ਨੂੰ ਸਮਝਾਉਣ ਕਰਕੇ ਇਹ ਕਿਹਾ : ਪਵਣੁ ਗੁਰੂ ...ਆਪਣੀ ਹਵਾ ਨੂੰ ਗੁਰੂ ਸਮਝੋ।

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤਿ।*

ਮੇਰਾ ਮਤਲਬ ਹੈ ਕਿ ਉਨ੍ਹਾਂ ਨੇ ਲੋਕਾਂ ਨੂੰ ਆਖਿਆ ਕਿ ਜੇ ਤੁਸੀਂ ਹਵਾ ਨੂੰ ਖਰਾਬ ਕਰੋਗੇ ਤਾਂ ਤੁਸੀਂ ਆਪਣੇ ਗੁਰੂ ਦਾ ਸਤਿਕਾਰ ਨਹੀਂ ਕਰੋਗੇ, ਇਸ ਵਿੱਚ ਤੁਸੀਂ ਖਿਲਾਫ ਜਾਂਦੇ ਹੋ। ਪਾਣੀ ਜਿਹੜਾ ਹੈ, ਉਸ ਦਾ ਵੀ ਉਨ੍ਹਾਂ ਨੇ ਦੱਸਿਆ ਹੈ: ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।। ਉਸ ਵੇਲੇ ਕੋਈ ਪਲਿਊਸ਼ਨ ਹੈ ਹੀ ਨਹੀਂ ਸੀ ਲੇਕਿਨ ਉਨ੍ਹਾਂ ਨੇ ਇੱਕ ਧਾਰਮਿਕ ਤੌਰ ਤੇ ਆਪਾਂ ਨੂੰ 550 ਸਾਲ ਪਹਿਲਾਂ ਨਸੀਹਤ ਦਿੱਤੀ ਕਿ ਤੁਸੀਂ ਇਸ ਚੀਜ਼ ਵੱਲ ਧਿਆਨ ਰੱਖਣਾ ਹੈ ਕਿ ਨਾ ਆਪਣੀ ਮਾਂ ਨੂੰ ਕੋਈ ਤਕਲੀਫ ਜਾਵੇ, ਨਾ ਬਾਪ ਨੂੰ ਜਾਵੇ ਤੇ ਨਾ ਗੁਰੂ ਨੂੰ ਜਾਵੇ।

ਇਸ ਤੋਂ ਇਲਾਵਾ ਉਨ੍ਹਾਂ ਨੇ ਜ਼ਿੰਦਗੀ ਦੇ ਹੋਰ ਪਹਿਲੂਆਂ ਬਾਰੇ ਜਿਵੇਂ ਜਾਤ ਪਾਤ, ਉਚ ਨੀਚ, ਇਨ੍ਹਾਂ ਸਾਰੇ ਪੱਖਾਂ ਤੋਂ ਆਪਣਾ ਉਪਦੇਸ਼ ਦਿੱਤਾ ਹੈ। ਭਾਵੇਂ ਉਨ੍ਹਾਂ ਦੇ ਉਪਦੇਸ਼ਾਂ ਬਾਰੇ ਗੱਲ ਘੰਟਾ ਕਰੀ ਜਾਈਏ ਕਿਉਂਕਿ ਉਨ੍ਹਾਂ ਦੇ ਉਪਦੇਸ਼ ਤਾਂ ਮੁੱਕਦੇ ਹੀ ਨਹੀਂ ਲੇਕਿਨ ਮੈਂ ਇਕੋ ਗੱਲ ਕਹਿਣਾ ਚਾਹੁੰਦਾ ਹਾਂ ਕਿ ਇੱਕ ਸਭ ਤੋਂ ਵੱਡਾ ਜਿਹੜਾ ਉਨ੍ਹਾਂ ਦਾ ਉਪਦੇਸ਼ ਸੀ ਕਿ ਨਾਮ ਜਪੋ, ਨਾਪ ਜਪਣਾ, ਕਿਰਤ ਕਰਨੀ ਤੇ ਵੰਡ ਛੱਕਣਾ। ਜਿਹੜਾ ਇਨਸਾਨ ਦੁਨੀਆਂ ਵਿਚ ਆਇਆ ਹੈ, ਜੋ ਇਨਸਾਨ ਪੈਦਾ ਹੋਇਆ ਹੈ, ਇਹ ਕਾਹਦੇ ਵਾਸਤੇ ਪੈਦਾ ਹੋਇਆ ਹੈ, ਜੇ ਸਾਰੀ ਬਾਣੀ ਦਾ ਪਤਾ ਲਗੇ ਤਾਂ ਨਾਮ ਜਪਣ ਵਾਸਤੇ, ਸਿਮਰਨ ਵਾਸਤੇ ਹੀ ਆਇਆ ਹੈ ਤਾਂਕਿ ਇਹ 84 ਦੇ ਗੇੜ ਵਿਚੋਂ ਨਿਕਲੇ ਲੇਕਿਨ ਅੱਜ ਆਪਾਂ ਇਹ ਗੱਲਾਂ ਵੇਖਣੀਆਂ ਹਨ ਕਿ ਆਪਾਂ ਉਨ੍ਹਾਂ ਦਾ ਉਪਦੇਸ਼ ਕਿੰਨਾ ਕੁ ਮੰਨ ਰਹੇ ਹਾਂ? ਮੈਂ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਉਨ੍ਹਾਂ ਦਾ ਉਪਦੇਸ਼ ਨਹੀਂ ਮੰਨ

ਰਹੇ, ਇਕੱਲਾ ਉਨ੍ਹਾਂ ਨੂੰ ਆਪਾਂ ਸ਼ਰਧਾ ਦੇ ਫੁੱਲ ਭੇਂਟ ਕਰ ਦਿੱਤੇ, ਸਤਿਕਾਰ ਕਰ ਦਿੱਤਾ ਲੇਕਿਨ ਅੱਜ ਆਪਾਂ ਪ੍ਰਣ ਕਰਕੇ ਜਾਈਏ, ਘੱਟੋ ਘੱਟ ਇਸ ਸਦਨ ਦੇ ਮੈਂਬਰ ਇਹ ਪ੍ਰਣ ਕਰਕੇ ਜਾਣ ਕਿ ਜੇਕਰ ਉਨ੍ਹਾਂ ਦੇ ਸਾਰੇ ਉਪਦੇਸ਼ ਨਹੀਂ ਮੰਨ ਸਕਦੇ ਤਾਂ ਜਿੰਨਾ ਕੁ ਵੱਧ ਤੋਂ ਵੱਧ ਫਿਰ ਵੀ ਉਨ੍ਹਾਂ ਦਾ ਕੋਈ ਉਪਦੇਸ਼ ਮੰਨਿਆ ਜਾ ਸਕਦਾ ਹੈ, ਉਹ ਜ਼ਰੂਰ ਮੰਨੋ। ਜਿਵੇਂ ਵੰਡ ਛਕਣਾ ਤੇ ਆਪਣਾ ਦਸਵੰਧ ਕੱਢਣਾ। ਮੈਂ ਇੰਨਾ ਹੀ ਕਹਿੰਦਾ ਹਾਂ ਕਿ ਇੰਨੀ ਵੀ ਔਖੀ ਗੱਲ ਨਹੀਂ ਹੈ, ਸਾਰੇ ਐਮ.ਐਲ.ਏ. ਸਾਹਿਬਾਨ ਆਪਣਾ ਤਨਖਾਹ ਦਾ ਦਸਵੰਧ ਸੁਲਤਾਨਪੁਰ ਲੋਧੀ ਭੇਜ ਦਿਆ ਕਰਨ । ਸਪੀਕਰ ਸਾਹਿਬ, ਜੇਕਰ ਸਾਰੇ ਸਹਿਮਤ ਹੋਣ ਤਾਂ ਹਰ ਸਾਲ ਜਿੰਨਾ ਕੁ ਇਕੱਠਾ ਹੋਵੇ, ਇਹ ਉਥੇ ਭੇਜ ਦਿਆ ਕਰੀਏ (ਸ਼੍ਰੋਮਣੀ ਅਕਾਲੀ ਦਲ ਵੱਲੋਂ ਥੰਪਿੰਗ) ਕਿਉਂਕਿ ਆਪਾਂ ਸਾਲੋ-ਸਾਲ ਮਨਾਉਣਾ ਹੈ, ਇੱਕ ਸਾਲ ਤਾਂ ਨਹੀਂ ਮਨਾਉਣਾ ਹੈ, ਇਸ ਤਰ੍ਹਾਂ ਇਹ ਵੀ ਇੱਕ ਬਹੁਤ ਵੱਡੀ ਗੱਲ ਹੋਵੇਗੀ ।

ਦੂਸਰਾ ਗਰੀਬ ਦਾ ਜਿਹੜਾ ਪੱਲਾ ਫੜ੍ਹਨਾ ਹੈ। ਦੇਖੋ, ਮੈਂ ਅੱਜ ਇਸ ਸਾਰੇ ਸਦਨ ਨੂੰ ਕਹਿੰਦਾ ਹਾਂ ਕਿ ਗਰੀਬ ਦੀ ਹਾਲਤ ਬਹੁਤ ਬੁਰੀ ਹੈ। ਮੇਰੀ ਹੁਣ ਤਾਂ ਥੋੜ੍ਹੀ ਸਿਹਤ ਖਰਾਬ ਹੈ ਲੇਕਿਨ ਤਿੰਨ ਕੁ ਮਹੀਨੇ ਪਹਿਲਾਂ ਮੈਂ ਆਪਣੇ ਇਲਾਕੇ ਵਿੱਚ ਜਦੋਂ ਕੋਈ ਵੀ ਮੌਤ ਹੋ ਜਾਂਦੀ ਸੀ ਤਾਂ ਉਨ੍ਹਾਂ ਦੇ ਘਰੇ ਅਫਸੋਸ ਕਰਨ ਵਾਸਤੇ ਭਾਵੇਂ ਦੋ ਮਹੀਨੇ ਬਾਅਦ ਜਾਵਾਂ, ਮੈਂ ਉਨ੍ਹਾਂ ਦੇ ਘਰੇ ਜਾਂਦਾ ਸੀ, ਤਕਲੀਫਾਂ ਦੇ ਵਿੱਚ ਜਾਂਦਾ ਸੀ। ਮੇਰੇ ਕੋਲ ਉਹ ਰਿਕਾਰਡ ਹੈ ਕਿ ਜਿਹੜੀਆਂ ਮੌਤਾਂ ਹੋਈਆਂ, ਉਸ ਵਿੱਚ 80% ਮੌਤਾਂ ਗਰੀਬਾਂ ਦੀਆਂ ਹੋਈਆਂ ਹਨ, 20% ਜਨਰਲ ਹੋਈਆਂ, ਕਿਉਂ ਉਨ੍ਹਾਂ ਗਰੀਬਾਂ ਦੀਆਂ 80% ਮੌਤਾਂ ਹੋ ਰਹੀਆਂ ਹਨ ਕਿ ਨਾ ਤਾਂ ਉਨ੍ਹਾਂ ਕੋਲ ਰਹਿਣ ਲਈ ਕੋਈ ਚੰਗੀ ਥਾਂ ਹੈ, ਨਾ ਹੀ ਉਨ੍ਹਾਂ ਕੋਲ ਚੰਗੀ ਖੁਰਾਕ ਹੈ, ਨਾ ਉਹ ਆਪਣਾ ਇਲਾਜ ਕਰਵਾ ਸਕਦੇ ਹਨ, ਇਸ ਲਈ ਅਖੀਰ ਵਿੱਚ ਉਹ ਦਮ ਛੱਡ ਜਾਂਦੇ ਹਨ ਅਤੇ ਉਨ੍ਹਾਂ ਦੀਆਂ ਮੌਤਾਂ ਹੋ ਜਾਂਦੀਆਂ ਹਨ। ਇਸ ਲਈ ਮੈਂ ਹਿੰਦੁਸਤਾਨ ਦੀ ਅਤੇ ਸੂਬੇ ਦੀ ਸਰਕਾਰ ਨੂੰ ਕਹਾਂਗਾ ਕਿ ਆਪਾਂ ਕੁਝ ਸਮਾਂ ਭਾਵੇਂ ਸੜਕਾਂ ਘੱਟ ਬਣ ਜਾਣ, ਭਾਵੇਂ ਰੇਲ ਲਾਈਨਾਂ ਘੱਟ ਨਿਕਲ ਜਾਣ ਲੇਕਿਨ ਆਪਣੇ ਫੰਡ ਦਾ ਬਹੁਤਾ ਹਿੱਸਾ ਗਰੀਬਾਂ ਦੀ ਗਰੀਬੀ ਕੱਟਣ ਵਾਸਤੇ ਕਰਨ। ਉਹ ਕਿਵੇਂ ਪਾਸੀਬਲ ਹੋ ਸਕਦਾ ਹੈ, ਇਹ ਸਾਰੀ ਗੱਲ ਤਾਂ ਮੈਂ ਨਹੀਂ ਦੱਸ ਸਕਦਾ ਪਰ ਇੱਕ ਗੱਲ ਜ਼ਰੂਰ ਹੈ ਕਿ ਉਨ੍ਹਾਂ ਨੂੰ ਵਧੀਆ ਅਤੇ ਫਰੀ ਤਾਲੀਮ ਦਿੱਤੀ ਜਾਵੇ।(ਥੰਪਿੰਗ) ਜਿਸ ਨਾਲ ਉਹ ਆਪਣਾ ਰੁਜ਼ਗਾਰ ਬੰਨ੍ਹ ਸਕਣ। ਮੈਂ ਆਪਣੀ ਸਰਕਾਰ ਵੇਲੇ ਸਪੈਸ਼ਲ ਸਕੂਲ ਬਣਾਏ ਸਨ, ਜਿੱਥੇ ਗਰੀਬ ਬੱਚੇ ਫਰੀ ਪੜ੍ਹਦੇ ਸਨ। ਨਾ ਕਿਤਾਬ ਦਾ ਖਰਚ ਸੀ ਅਤੇ ਨਾ ਖਾਣੇ ਦਾ ਖਰਚ ਸੀ। ਚੀਫ ਮਨਿਸਟਰ ਸਾਹਿਬ, ਮੈਨੂੰ ਪਤਾ ਲੱਗਿਆ ਹੈ ਕਿ ਉਨ੍ਹਾਂ ਨੂੰ ordinary ਸਕੂਲਾਂ ਵਿੱਚ ਬਦਲ ਦਿੱਤਾ ਹੈ। ਜਿਹੜੇ ਬੱਚੇ ਨੇ ਨੌਕਰੀ ਵਿੱਚ ਜਾਣਾ ਹੈ, ਕਿਸੇ ਕਾਲਜ ਵਿੱਚ ਦਾਖਲ ਹੋਣਾ ਹੈ, ਉਨ੍ਹਾਂ ਨੂੰ competition ਲੜਨਾ ਪੈਂਦਾ ਹੈ। ਕਿਸੇ ਕਾਲਜ ਵਿੱਚ competition ਤੋਂ ਬਿਨਾਂ ਦਾਖਲਾ ਨਹੀਂ ਦਿੰਦੇ, ਕਿਸੇ ਨੌਕਰੀ ਵਿੱਚ competition ਤੋਂ ਬਿਨਾਂ ਨਹੀਂ ਲਿਆ ਜਾਂਦਾ। ਉਹ ਬੱਚੇ competition ਕਿਸ ਤਰ੍ਹਾਂ

ਲੜਨਗੇ, ਵਿਚਾਰਿਆਂ ਤੋਂ ਪੜ੍ਹਾਈ ਚੰਗੀ ਤਰ੍ਹਾਂ ਨਹੀਂ ਹੁੰਦੀ। Competition ਤੋਂ ਬਿਨਾ ਨਾ ਕਿਸੇ ਗਰੀਬ ਦਾ ਬੱਚਾ ਨੌਕਰੀ ਲੱਗ ਸਕਦਾ ਹੈ, ਨਾ ਮੈਡੀਕਲ ਕਾਲਜ ਵਿੱਚ ਦਾਖਲ ਹੋ ਸਕਦਾ ਹੈ, ਨਾ ਇੰਜੀਨੀਅਰਿੰਗ ਕਾਲਜ ਵਿੱਚ ਦਾਖਲ ਹੋ ਸਕਦਾ ਹੈ। ਇਸ ਕਰਕੇ ਗਰੀਬ ਵਾਸਤੇ ਤਾਲੀਮ, ਕੁਆਲਿਟੀ ਐਜੂਕੇਸ਼ਨ, purposeful education ਗਰੀਬ ਬੱਚਿਆਂ ਨੂੰ ਦੇਣੀ ਚਾਹੀਦੀ ਹੈ ਅਤੇ ਫਰੀ ਦੇਣੀ ਚਾਹੀਦੀ ਹੈ। ਉਹ upto university ਜਾਂ ਜਿੱਥੋਂ ਤੱਕ ਮਰਜ਼ੀ ਪੜ੍ਹਨ ਤਾਂ ਕਿ ਉਨ੍ਹਾਂ ਨੂੰ ਰੁਜ਼ਗਾਰ ਦੇ ਹੋਰ ਸਾਧਨ ਦਿੱਤੇ ਜਾਣ। ਅਮੀਰ ਆਦਮੀ ਬੈਂਕਾਂ ਤੋਂ ਕਰੋੜਾਂ ਰੁਪਿਆਂ ਦੇ ਕਰਜ਼ੇ ਲੈ ਲੈਂਦੇ ਹਨ ਲੇਕਿਨ ਗਰੀਬ ਨੂੰ ਇਕ ਮੱਝ ਖਰੀਦਣ ਦਾ ਕਰਜ਼ਾ ਲੈਣਾ ਹੋਵੇ ਤਾਂ ਬੈਂਕਾਂ ਵਾਲੇ ਕਹਿੰਦੇ ਹਨ ਕਿ ਕਿਸੇ ਹੋਰ ਨੂੰ guarantor ਲੈ ਕੇ ਆਓ। ਹੁਣ ਉਹ ਕਿਸ ਦੀ ਗਰੰਟੀ ਦੇਵੇ, ਇਹ ਮਸਲਾ ਵੀ ਅਹਿਮ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਸਾਨੀ ਕਿੱਤੇ ਨੂੰ ਲੰਮਾ ਸਮਾਂ ਅਪਣਾਇਆ ਹੈ। ਮੈਂ ਕੋਈ ਨੁਕਤਾਚੀਨੀ ਨਹੀਂ ਕਰਦਾ। ਕੋਈ ਇਕ ਸਾਲ ਜਾਂ ਦੋ ਸਾਲ ਵਿੱਚ ਨਹੀਂ, ਅੱਜ ਕਿਸਾਨ ਦੇ ਹਾਲਾਤ ਬਹੁਤ ਮਾੜੇ ਹਨ। ਇਸ ਲਈ ਜਿਹੜਾ ਕਿੱਤਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੀ ਜ਼ਿੰਦਗੀ ਦੇ ਪਿਛਲੇ ਸਮੇਂ ਵਿੱਚ ਅਪਣਾਇਆ, ਉਸ ਕਿੱਤੇ ਨੂੰ ਵੀ ਆਪਾਂ ਨੂੰ ਖੁਸ਼ਹਾਲੀ ਵੱਲ ਲਿਜਾਉਣਾ ਚਾਹੀਦਾ ਹੈ ਤਾਂ ਕਿ ਇਹ ਕਿੱਤਾ ਠੀਕ ਚੱਲੇ। ਅੱਜ ਸਾਡੇ ਦੇਸ਼ ਦੀ ਹਾਲਤ ਕੀ ਹੈ? ਮੁੰਡੇ ਬਾਹਰ ਭੱਜ ਰਹੇ ਹਨ, ਮੈਂ ਕੋਈ ਸਟੇਟ ਗੌਰਮਿੰਟ ਤੇ ਨੁਕਤਾਚੀਨੀ ਨਹੀਂ ਕਰਦਾ। ਹਾਲਾਤ ਇਹੋ ਜਿਹੇ ਹਨ ਕਿ ਪਿੰਡਾਂ ਵਿਚੋਂ, ਸ਼ਹਿਰਾਂ ਵਿਚੋਂ, ਜ਼ਮੀਨਾਂ ਵੇਚ ਕੇ ਬੱਚੇ ਬਾਹਰਲੇ ਮੁਲਕਾਂ ਵਿੱਚ ਜਾ ਰਹੇ ਹਨ। ਅੱਜ ਹਿੰਦੁਸਤਾਨ ਦਾ ਬਹੁਤ ਧਨ ਵੱਡੇ ਵੱਡੇ ਇੰਡਸਟ੍ਰੀਲਿਸਟ ਜਾਂ ਹੋਰ ਬਾਹਰ ਭੇਜੀ ਜਾ ਰਹੇ ਹਨ। ਡਿਸੀਪਲਿਨ ਖਤਮ ਹੁੰਦਾ ਜਾ ਰਿਹਾ ਹੈ। ਦੇਖ ਲਓ, ਦਿੱਲੀ ਵਿੱਚ ਕੀ ਹੋ ਰਿਹਾ ਹੈ? ਮੈਂ ਕਿਸੇ ਦੀ ਨਿੰਦਾ ਨਹੀਂ ਕਰਦਾ, ਕਿਸੇ ਦੀ ਤਰੀਫ ਨਹੀਂ ਕਰਦਾ ਪਰ ਇੱਕ disciplined force ਵੱਲੋਂ ਅਜਿਹਾ ਕਦਮ ਚੁੱਕਣਾ, ਇਹ ਸਾਡੇ ਮੱਥੇ ਤੇ ਕਲੰਕ ਹੈ। ਇਹ ਉਨ੍ਹਾਂ ਨੂੰ ਸੋਚਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਕਿਉਂ ਚੁੱਕਣਾ ਪਿਆ। ਮੈਂ ਨਾ ਵਕੀਲਾਂ ਦੇ ਹੱਕ ਵਿੱਚ ਹਾਂ ਅਤੇ ਨਾ ਉਨ੍ਹਾਂ ਦੇ ਹੱਕ ਵਿੱਚ ਹਾਂ। ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ ਉਦੋਂ ਹੁੰਦੀਆਂ ਹਨ ਜਦੋਂ ਦੇਸ਼ ਨਿਘਾਰ ਵੱਲ ਨੂੰ ਚਲਦਾ ਹੈ।

ਅਖੀਰ ਵਿੱਚ ਮੈਂ ਇਕ ਬੇਨਤੀ ਕਰਦਾ ਹਾਂ ਕਿ ਆਪਾਂ ਨੂੰ ਆਪਣਾ ਵਿਰਸਾ ਸੰਭਾਲ ਕੇ ਰੱਖਣਾ ਚਾਹੀਦਾ ਹੈ। ਆਪਣੀਆਂ ਆਉਣ ਵਾਲੀਆਂ ਨਸਲਾਂ ਨੂੰ ਪਤਾ ਲੱਗੇ ਕਿ ਆਪਣੇ ਬਜ਼ੁਰਗਾਂ ਨੇ ਆਪਣੇ ਮੁਲਕ ਦੀ ਹਿਫਾਜ਼ਤ ਵਾਸਤੇ, ਆਪਣੇ ਮੁਲਕ ਨੂੰ ਅਜ਼ਾਦ ਕਰਾਉਣ ਵਾਸਤੇ ਧਾਰਮਿਕ ਮਸਲਿਆਂ ਤੇ ਜਾਂ ਹੋਰ ਮਸਲਿਆਂ ਬਾਰੇ ਕੀ ਯੋਗਦਾਨ ਪਾਇਆ। ਹੁਣ ਆਪਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉਪਦੇਸ਼ ਦਾ ਜ਼ਿਕਰ ਕਰਦੇ ਹਾਂ। ਇਹ ਤਾਂ ਹੀ ਕਰਦੇ ਹਾਂ ਤਾਂ ਕਿ ਅਗਲੇ ਬੱਚਿਆਂ ਨੂੰ ਪਤਾ ਲੱਗ ਸਕੇ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਾਨੂੰ ਕੀ ਕਹਿ ਗਏ ਹਨ। ਜਿਵੇਂ ਜੰਗੇ ਅਜ਼ਾਦੀ ਹੈ, ਦੇਖੋ ਕਿੰਨੀ ਵੱਡੀ ਕੁਰਬਾਨੀ ਕਰਕੇ

ਦੇਸ਼ ਅਜ਼ਾਦ ਕਰਵਾਇਆ ਹੈ ਲੇਕਿਨ ਸਾਰੇ ਹਿੰਦੁਸਤਾਨ ਵਿੱਚ ਅਜ਼ਾਦੀ ਦੀ ਜੰਗ ਦੀ ਕੋਈ ਯਾਦਗਾਰ ਨਹੀਂ ਬਣੀ। ਮੈਂ ਆਪਣੀ ਤਾਰੀਫ ਨਹੀਂ ਕਰਨ ਲੱਗਿਆ । ਕੈਪਟਨ ਅਮਰਿੰਦਰ ਸਿੰਘ ਜੀ ਉਸ ਯਾਦਗਾਰ ਨੂੰ ਵੇਖ ਕੇ ਆਏ ਹਨ। ਇਹੋ ਜਿਹੀ ਕੋਈ ਹੋਰ ਯਾਦਗਾਰ ਹਿੰਦੁਸਤਾਨ ਵਿੱਚ ਨਹੀਂ ਬਣੀ। ਆਪਾਂ ਨੂੰ ਤੇ ਗੌਰਮਿੰਟ ਨੂੰ ਜਿੰਨਾ ਸਟੇਟ ਦੀ ਡਿਵੈਲਪਮੈਂਟ ਦੇ ਪੱਖਾਂ ’ਤੇ ਜਿੰਨਾ ਜ਼ੋਰ ਦੇਣਾ ਚਾਹੀਦਾ ਹੈ, ਉਨਾ ਹੀ ਜ਼ੋਰ ਆਪਣੇ ਵਿਰਸੇ ਨੂੰ ਸੰਭਾਲਣ ਵਾਸਤੇ ਦੇਣਾ ਚਾਹੀਦਾ ਹੈ। ਸਾਡੇ ਫੌਜੀ ਵੀਰ ਕਿੰਨੀ ਲੜਾਈ ਲੜਦੇ ਹਨ, ਰੋਜ਼ ਕਿੰਨੇ ਹੀ ਇਸ ਵਿੱਚ ਸ਼ਹੀਦ ਹੁੰਦੇ ਹਨ ਪਰ ਉਨ੍ਹਾਂ ਦੀ ਵੀ ਕੋਈ ਯਾਦਗਾਰ ਨਹੀਂ ਬਣੀ, ਮੈਂ ਇਕੱਲਾ ਪੰਜਾਬ ਵਿੱਚ ਹੀ ਨਹੀਂ ਕਹਿੰਦਾ ਸਗੋਂ ਪੂਰੇ ਦੇਸ਼ ਵਿੱਚ ਵੀ ਉਨ੍ਹਾਂ ਵਾਸਤੇ ਕੋਈ ਯਾਦਗਾਰ ਨਹੀਂ ਬਣੀ। ਸਾਨੂੰ ਫਖ਼ਰ ਹੈ ਕਿ ਇਸ ਚੀਜ਼ ਨੂੰ ਮੁੱਖ ਰੱਖ ਕੇ ਅਸੀਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਇੱਕ ’ਵਾਰ ਮੈਮੋਰੀਅਲ’ ਬਣਾਇਆ। ਮੈਂ ਸਾਰੇ ਐਮ.ਐਲ.ਏ. ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਜੇਕਰ ਕਿਸੇ ਨੇ ਅਜੇ ਤੱਕ ਉਹ ਮੈਮੋਰੀਅਲ ਨਹੀਂ ਦੇਖਿਆ ਤਾਂ ਇੱਕ ਵਾਰੀ ਜਾ ਕੇ ਦੇਖ ਕੇ ਆਉਣ।

ਦੂਸਰਾ, ਪੰਜਾਬ ਨੇ ਬੜੀਆਂ ਸੱਟਾਂ ਖਾਧੀਆਂ ਹਨ। ਬਹੁਤ ਜਾਨੀ ਨੁਕਸਾਨ ਝੱਲਿਆ ਹੈ, ਵੱਡਾ ਘੱਲੂਘਾਰਾ ਵਾਪਰਿਆ ਅਤੇ ਛੋਟਾ ਘੱਲੂਘਾਰਾ ਵਾਪਰਿਆ ਹੈ। ਕੀ ਕੋਈ ਇਸ ਨੁਕਸਾਨ ਦਾ ਅੰਦਾਜ਼ਾ ਲਗਾ ਸਕਦਾ ਹੈ ਕਿ ਇੱਕ ਥਾਂ ਤੇ 35,000 ਬੱਚੇ, ਬੀਬੀਆਂ ਅਤੇ ਬਜ਼ੁਰਗਾਂ ਨੂੰ ਸ਼ਹੀਦ ਕੀਤਾ ਗਿਆ ਅਤੇ ਦੂਜੇ ਥਾਂ 15000 ਸ਼ਹੀਦੀਆਂ ਹੋਈਆਂ ਹਨ। ਹੁਣ ਵਾਲੇ ਬੱਚਿਆਂ ਨੂੰ ਜੇਕਰ ਇਨ੍ਹਾਂ ਬਾਰੇ ਪੁੱਛ ਲਵੋ ਤਾਂ ਕਹਿਣਗੇ ਕਿ ਪਤਾ ਨਹੀਂ ਘੱਲੂਘਾਰਾ ਕੀ ਹੁੰਦਾ ਹੈ, ਅਸੀਂ ਇਨ੍ਹਾਂ ਘੱਲੂਘਾਰਿਆਂ ਦੀਆਂ ਯਾਦਗਾਰਾਂ ਵੀ ਬਣਾਈਆਂ ਹਨ। ਅਸੀਂ ਭਗਵਾਨ ਵਾਲਮੀਕਿ ਜੀ ਦੀ ਯਾਦਗਾਰ, ਗੁਰੂ ਰਵੀਦਾਸ ਜੀ ਦੀ ਯਾਦਗਾਰ, ਬੰਦਾ ਸਿੰਘ ਬਹਾਦਰ ਜੀ ਦੀ ਯਾਦਗਾਰ ਅਤੇ ਬਾਬਾ ਮੋਤੀ ਰਾਮ ਮਹਿਰਾ ਜੀ ਦੀ ਯਾਦਗਾਰ ਬਣਾਈ ਹੈ। ਦੇਖੋ, ਮੇਰਾ ਖਿਆਲ ਹੈ ਕਿ 90% ਲੋਕਾਂ ਨੂੰ ਇਹ ਨਹੀਂ ਪਤਾ ਹੋਵੇਗਾ ਕਿ ਬਾਬਾ ਮੋਤੀ ਰਾਮ ਮਹਿਰਾ ਕੌਣ ਸੀ। ਬਾਬਾ ਮੋਤੀ ਰਾਮ ਮਹਿਰਾ ਉਹ ਇਨਸਾਨ ਸੀ, ਜਦੋਂ ਗੁਰੂ ਸਾਹਿਬ ਦੇ ਮਾਤਾ ਜੀ ਅਤੇ ਸਾਹਿਬਜ਼ਾਦੇ ਠੰਡੇ ਬੁਰਜ ਵਿੱਚ ਕੈਦ ਸਨ, ਉਦੋਂ ਉਹ ਉਨ੍ਹਾਂ ਨੂੰ ਗਰਮ-ਗਰਮ ਦੁੱਧ ਪਿਲਾ ਕੇ ਆਉਂਦੇ ਸੀ। ਉਨ੍ਹਾਂ ਨੂੰ ਪਤਾ ਸੀ ਕਿ ਉਸ ਨੂੰ ਇਸ ਦੀ ਸਜ਼ਾ ਮਿਲਣੀ ਹੈ, ਫਿਰ ਵੀ ਉਸ ਨੇ ਭਾਵੇਂ ਕਿਸੇ ਤਰ੍ਹਾਂ ਵੀ ਦੁੱਧ ਪਿਲਾਉਣ ਦਾ ਇੰਤਜ਼ਾਮ ਕੀਤਾ। ਉਨ੍ਹਾਂ ਨੂੰ ਸਜ਼ਾ ਬਾਰੇ ਪਤਾ ਲੱਗ ਗਿਆ ਸੀ, ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਸਾਰੇ ਪਰਿਵਾਰ ਨੂੰ ਬਾਅਦ ਵਿੱਚ ਕੋਹਲੂ ਵਿੱਚ ਪੀੜਿਆ ਗਿਆ। ਮੇਰੇ ਕਹਿਣ ਦਾ ਸਿਰਫ ਇਹ ਮਤਲਬ ਹੈ ਕਿ ਜਿਹੜਾ ਕੁਝ ਸਾਡੇ ਬਜ਼ੁਰਗਾਂ ਨੇ ਕੀਤਾ, ਇਸ ਇਤਿਹਾਸ ਬਾਰੇ ਜਦੋਂ ਤੱਕ ਆਪਣੇ ਬੱਚਿਆਂ ਨੂੰ ਪਤਾ ਨਹੀਂ ਲੱਗੇਗਾ, ਉਦੋਂ ਤੱਕ ਉਸ ਨੂੰ ਫਾਲੋ ਕਰਨ ਬਾਰੇ ਵੀ ਪਤਾ ਨਹੀਂ ਚੱਲੇਗਾ, ਉਸ ਨੂੰ ਫਾਲੋ ਕਰਨ ਵਾਸਤੇ ਉਨ੍ਹਾਂ ਨੂੰ ਇਤਿਹਾਸ ਬਾਰੇ ਪਤਾ ਹੋਣਾ ਚਾਹੀਦਾ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਕੁਝ ਪਿਛੇ ਹੋਇਆ, ਸੋ ਹੋ ਗਿਆ, ਉਸ ਨੂੰ ਛੱਡੋ, ਉਸ ਵਾਸਤੇ ਕੌਣ ਜ਼ਿੰਮੇਵਾਰ ਹੈ, ਆਪਾਂ ਹੁਣ ਉਸ ਗੱਲ ਤੇ ਨਹੀਂ ਆਉਣਾ, ਜੇ ਆਪਾਂ

ਹੁਣ ਉਹ ਗੱਲਾਂ ਕਰੀਏ, ਉਹ ਜਖ਼ਮ ਕੁਰੇਦੀਏ ਤਾਂ ਉਸ ਦਾ ਫਾਇਦਾ ਨਹੀਂ ਹੋਵੇਗਾ। ਇੱਕ ਦੂਜੇ ਪ੍ਰਤੀ ਨਫ਼ਰਤ ਹੀ ਵਧੇਗੀ। ਅੱਜ ਤੋਂ ਆਪਾਂ ਪ੍ਰਣ ਕਰੀਏ ਕਿ ਆਪਾਂ ਪਿਆਰ ਤੇ ਸਤਿਕਾਰ ਵਾਲਾ ਮਾਹੌਲ ਸਿਰਜੀਏ ਅਤੇ ਸਾਰੀਆਂ ਪੁਲੀਟੀਕਲ ਪਾਰਟੀਆਂ, ਸਾਰੀਆਂ ਜਥੇਬੰਦੀਆਂ, ਸਾਰੇ ਮਨੁੱਖ, ਆਪਣੇ ਲੋਕ ਜੋ ਹਨ, ਇਹ ਸਭ ਪਿਆਰ ਤੇ ਸਤਿਕਾਰ ਨਾਲ ਰਹਿਣ। ਇਹ ਨਹੀਂ ਕਿ ਤੁਸੀਂ ਇਸ ਨੂੰ ਫੜ ਲਵੋ, ਇਸ ਨੂੰ ਅੰਦਰ ਦੇ ਦਿਉ, ਇਹ ਸਭ ਕੁਝ ਦਾ ਕੋਈ ਫਾਇਦਾ ਨਹੀਂ ਹੁੰਦਾ। ਜਿਹੜਾ ਕੋਈ ਇਹ ਕੁਝ ਕਰਵਾਉਂਦਾ ਹੈ, ਉਸ ਦਾ ਨੁਕਸਾਨ ਹੁੰਦਾ ਹੈ। ਮੈਨੂੰ ਯਾਦ ਹੈ, ਹੁਣ ਕਹਿਣਾ ਪੈ ਗਿਆ, ਵੈਸੇ ਕਹਿਣਾ ਨਹੀਂ ਚਾਹੀਦਾ ਕਿ ਜਦੋਂ ਇਥੇ ਜਨਤਾ ਪਾਰਟੀ ਦੀ ਗੌਰਮਿੰਟ ਬਣੀ ਤਾਂ ਇੰਦਰਾ ਗਾਂਧੀ ਜੀ ਕਹਿੰਦੇ ਸਨ ਕਿ ਤੁਸੀਂ ਮੇਰੇ ਤੇ ਕੋਈ ਐਕਸ਼ਨ ਨਾ ਲਵੋ ਤੇ ਮੈਂ ਬਾਹਰ ਚਲੀ ਜਾਂਦੀ ਹਾਂ, ਪਰੰਤੂ ਜਿਹੜੇ ਆਪਣੇ ਜੋਸ਼ੀਲੇ ਜਿਹੇ ਬੰਦੇ ਹੁੰਦੇ ਹਨ, ਉਹ ਗੌਰਮਿੰਟਾਂ ਤੋਂ ਗਲਤ ਕੰਮ ਕਰਵਾਉਂਦੇ ਹਨ, ਉਨ੍ਹਾਂ ਨੇ ਆਖਿਆ ਕਿ 'ਨਹੀਂ ਜੀ, ਇਨ੍ਹਾਂ ਨੂੰ ਫੜ ਕੇ ਅੰਦਰ ਦਿਉ।' ਉਹ ਫਿਰ ਪ੍ਰਧਾਨ ਮੰਤਰੀ ਬਣ ਗਏ। ਤੁਸੀਂ ਕਿਸੇ ਤੇ ਵੀ ਤਸ਼ੱਦਦ ਕਰੋ, ਕਿਸੇ ਤੇ ਵੀ ਜ਼ੁਲਮ ਕਰੋ ਜਾਂ ਬੇਇਨਸਾਫੀ ਕਰੋ ਤਾਂ ਲੋਕ ਉਸ ਤਸ਼ੱਦਦ ਕਰਨ ਵਾਲੇ ਦਾ ਸਾਥ ਦਿੰਦੇ ਹਨ, ਭਾਵੇਂ ਉਦੋਂ ਤਾਂ ਨਹੀਂ ਬੋਲਦੇ। ਮੈਂ ਪੰਜ-ਛੇ ਵਾਰੀ ਚੀਫ਼ ਮਨਿਸਟਰ ਬਣਿਆ ਹਾਂ, ਇਹ ਵੀ ਹੈ ਕਿ ਮੇਰੇ ਨਾਲ ਵੀ ਕੁਝ ਧੱਕੇ ਹੁੰਦੇ ਰਹੇ ਹਨ, ਮੈਂ ਆਪਣੇ ਆਪ ਨੂੰ ਪੇਸ਼ ਕਰਦਾ ਰਿਹਾ ਹਾਂ। ਲੋਕ ਉਸੇ ਚੀਜ਼ ਕਰਕੇ ਮੇਰੇ ਹਮਦਰਦ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰਾਂ ਆਉਂਦੀਆਂ ਹਨ, ਜਾਂਦੀਆਂ ਹਨ, ਇਹ ਇੱਕ ਹੋਰ ਚੀਜ਼ ਹੈ ਲੇਕਿਨ ਅਸੀਂ ਆਪਸ ਵਿੱਚ ਪਿਆਰ, ਮੁਹੱਬਤ, ਇੱਕ ਦੂਜੇ ਦਾ ਸਤਿਕਾਰ, ਅਮਨ ਤੇ ਸ਼ਾਂਤੀ ਰੱਖੀਏ। ਜਿਹੜੇ ਲੋਕ ਅਮਨ ਸ਼ਾਂਤੀ ਨੂੰ ਭੰਗ ਕਰਨਾ ਚਾਹੁੰਦੇ ਹਨ, ਅਸੀਂ ਉਨ੍ਹਾਂ ਦੇ ਖਿਲਾਫ ਇਕੱਠੇ ਹੋਈਏ। ਇਹ ਨਹੀਂ ਕਿ ਆਪਾਂ ਉਨ੍ਹਾਂ ਨੂੰ ਉਂਗਲਾਂ ਲਗਾਈਏ, ਇਹ ਨਹੀਂ ਕਰਨਾ ਚਾਹੀਦਾ।

ਇਸ ਲਈ ਜੋ ਰੈਜ਼ੋਲਿਊਸ਼ਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪ੍ਰਤੀ ਸ਼ਰਧਾ ਦੇ ਫੁੱਲ ਭੇਂਟ ਕਰਨ ਦਾ ਆਇਆ ਹੈ, ਮੈਂ ਪੁਰਜ਼ੋਰ ਇਸ ਦੇ ਹੱਕ ਵਿੱਚ ਹਾਂ। ਮੈਂ ਇਹ ਵੀ ਆਖਣਾ ਚਾਹੁੰਦਾ ਹਾਂ ਕਿ ਮੇਰੀ ਜ਼ਿੰਦਗੀ, ਮੈਂ ਹੁਣ 93 ਸਾਲ ਦਾ ਹੋ ਗਿਆ ਹਾਂ। ਮੈਂ ਸਾਰੇ ਸਦਨ ਨੂੰ ਇਹ ਕਹਿੰਦਾ ਹਾਂ ਕਿ ਭਾਈ ਜੇ ਮੇਰੇ ਤੋਂ ਕੋਈ ਗਲਤੀ ਹੋ ਗਈ ਹੋਵੇ ਤੇ ਮੇਰੇ ਕਰਕੇ ਕਿਸੇ ਦਾ ਦਿਲ ਦੁਖਿਆ ਹੋਵੇ ਤਾਂ ਮੈਂ ਹੱਥ ਬੰਨ ਕੇ ਮੁਆਫੀ ਮੰਗਦਾ ਹਾਂ (ਹੱਥ ਜੋੜ ਕੇ ਮੁਆਫੀ ਮੰਗਦੇ ਹੋਏ)। ਮੇਰਾ ਅਜਿਹਾ ਕਦੇ ਵੀ ਮੰਤਵ ਨਹੀਂ ਰਿਹਾ ਹੈ। ਮੈਂ ਇੰਨਾ ਚਿਰ ਸਰਕਾਰ ਚਲਾਈ ਹੈ ਪਰ ਕੋਈ ਬੰਦਾ ਮੈਨੂੰ ਇਹ ਨਹੀਂ ਕਹਿ ਸਕਦਾ ਹੈ ਕਿ ਮੈਂ ਕਿਸੇ ਦਾ ਮਨ ਦੁਖਾਇਆ ਹੋਵੇ। ਜਿਨ੍ਹਾਂ ਨੇ ਮੇਰਾ ਮਨ ਦੁਖਾਇਆ ਹੈ ਮੈਂ ਤਾਂ ਉਨ੍ਹਾਂ ਦਾ ਵੀ ਫਾਇਦਾ ਹੀ ਕੀਤਾ ਹੈ। ਮੈਂ ਇਹ ਕੋਈ ਅਹਿਸਾਨ ਨਹੀਂ ਕਰਦਾ, ਇਹ ਤਾਂ ਬੰਦੇ ਦੀ ਆਦਤ ਹੁੰਦੀ ਹੈ। ਮੈਂ ਕਿਸੇ ਦਾ ਨੁਕਸਾਨ ਨਹੀਂ ਕਰਦਾ ਤੇ ਨਾ ਕਦੇ ਕੀਤਾ ਹੈ ਪਰ ਫਿਰ ਵੀ ਜੇਕਰ ਕਿਸੇ ਦਾ ਕੋਈ ਨੁਕਸਾਨ ਹੋਇਆ ਹੋਵੇ ਤਾਂ ਮੈਂ ਹੱਥ ਬੰਨ ਕੇ ਸਾਰਿਆਂ ਤੋਂ ਮੁਆਫੀ ਮੰਗਦਾ ਹੈ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਤਾਂ ਇਸ

ਯੱਗ ਵਿਚ ਹਿੱਸਾ ਪਾਉਣ ਲਈ ਹਾਜ਼ਰੀ ਲਗਾਉਣ ਵਾਸਤੇ ਆਇਆ ਹਾਂ ਤੇ ਤੁਸੀਂ ਮੈਨੂੰ ਇਸ ਯੱਗ ਵਿਚ ਥੋੜ੍ਹਾ ਜਿਹਾ ਹਿੱਸਾ ਪਾਉਣ ਦਾ ਸਮਾਂ ਦੇ ਦਿੱਤਾ ਹੈ। ਜੇਕਰ ਮੌਕਾ ਮਿਲਿਆ ਤਾਂ ਮੈਂ ਸ੍ਰੀ ਕਰਤਾਰਪੁਰ ਸਾਹਿਬ ਵੀ ਜਾਵਾਂਗਾ ਭਾਵੇਂ ਕਿ ਡਾਕਟਰ ਮੈਨੂੰ ਕਹਿੰਦੇ ਹਨ ਕਿ ਥੋੜ੍ਹਾ ਅਰਾਮ ਨਾਲ ਜਾਇਓ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ। (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਧੰਨਵਾਦ ਜੀ, ਧੰਨਵਾਦ। ਸ਼੍ਰੀ ਅਮਨ ਅਰੋੜਾ ਜੀ।

**ਸ਼੍ਰੀ ਅਮਨ ਅਰੋੜਾ (ਸੁਨਾਮ):** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਸਪੀਕਰ ਸਾਹਿਬ, ਤੁਹਾਨੂੰ, ਸਾਰੀ ਸਰਕਾਰ ਨੂੰ, ਸਾਰੀ ਆਪੋਜ਼ੀਸ਼ਨ ਨੂੰ ਜਿਨ੍ਹਾਂ ਨੇ ਵੀ ਨਹੁੰ ਜਾਂ ਚੁੰਝ ਜਿੰਨਾ ਵੀ ਹਿੱਸਾ ਇਸ ਯੱਗ ਵਿਚ ਪਾਇਆ ਹੈ, ਸਾਰਿਆਂ ਨੂੰ ਮੁਬਾਰਕਬਾਦ ਦਿੰਦਾ ਹਾਂ। ਜਿਹੜੀਆਂ ਉੱਘੀਆਂ ਸ਼ਖਸੀਅਤਾਂ ਇਥੇ ਆਈਆਂ, ਜਿਵੇਂ ਦੇਸ਼ ਦੇ ਉੱਪ ਰਾਸ਼ਟਰਪਤੀ ਜੀ, ਡਾ. ਮਨਮੋਹਨ ਸਿੰਘ ਜੀ ਇਥੇ ਆਏ, ਉਨ੍ਹਾਂ ਸਾਰਿਆਂ ਦਾ ਵੀ ਬਹੁਤ ਬਹੁਤ ਧੰਨਵਾਦ ਹੈ। ਵੈਸੇ ਤਾਂ ਮੁੱਖ ਮੰਤਰੀ ਜੀ ਬੋਲ ਕੇ ਹਟੇ ਹਨ, ਸਾਬਕਾ, ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਬੋਲ ਕੇ ਹਟੇ ਹਨ, ਮੇਰੀ ਐਨੀ ਉਮਰ ਨਹੀਂ ਹੈ, ਜਿਨ੍ਹਾਂ ਇਨ੍ਹਾਂ ਦਾ ਸਿਆਸੀ ਤਜਰਬਾ ਹੈ। ਸੋ, ਇਨ੍ਹਾਂ ਦੇ ਬੋਲਣ ਤੋਂ ਬਾਅਦ ਬੋਲਣ ਲਈ ਕੁਝ ਨਹੀਂ ਰਹਿ ਜਾਂਦਾ ਪਰ ਫਿਰ ਵੀ ਮੈਂ ਆਪਣੇ ਆਪ ਨੂੰ ਸੁਭਾਗਸ਼ਾਲੀ ਸਮਝਦਾ ਹਾਂ ਕਿ ਤੁਸੀਂ ਮੈਨੂੰ ਇਥੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਸਦਨ ਨੂੰ ਇਕ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਪਿਛਲੇ 25 ਸਾਲਾਂ ਤੋਂ ਸੁਨਾਮ ਵਿਖੇ ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਇਕ ਡੈਂਟਲ ਕਾਲਜ ਚਲਾ ਰਹੇ ਹਾਂ ਜਿਥੇ ਅਸੀਂ ਵਿੱਦਿਆ ਅਤੇ ਸਿਹਤ ਸਹੂਲਤਾਂ ਲੋਕਾਂ ਨੂੰ ਪ੍ਰਦਾਨ ਕਰ ਰਹੇ ਹਾਂ। ਉਥੇ ਕੱਲ ਨੂੰ ਸ਼੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਜਾਣੇ ਹਨ, ਇਸ ਲਈ ਮੈਂ ਸਾਰਿਆਂ ਨੂੰ ਸੱਦਾ ਪੱਤਰ ਵੀ ਭੇਜਿਆ ਹੈ। ਇਹ ਨਿਰੋਲ ਗੈਰ ਰਾਜਨੀਤਕ ਸਮਾਗਮ ਹੈ। ਇਸ ਵਿਚ ਭਾਈ ਬਲਵਿੰਦਰ ਸਿੰਘ ਰੰਗੀਲਾ ਜੀ ਗੁਰੂ ਨਾਨਕ ਸਾਹਿਬ ਦੇ ਫਲਸਫੇ ਬਾਰੇ ਬੋਲਣਗੇ। ਮੈਂ ਤਾਂ ਚਾਹੁੰਦਾ ਸੀ ਕਿ ਸਾਰੇ ਉਥੇ ਹਾਜ਼ਰੀ ਭਰਨ ਪਰ ਕਿਉਂਕਿ ਤੁਸੀਂ ਬੀ.ਏ.ਸੀ. ਦੀ ਰਿਪੋਰਟ ਵਿਚ ਅਨਾਊਂਸ ਕੀਤਾ ਹੈ ਕਿ ਕੱਲ੍ਹ ਨੂੰ ਸੈਸ਼ਨ ਹੈ। ਚਲੋ, ਕੋਈ ਗੱਲ ਨਹੀਂ। ਸਪੀਕਰ ਸਾਹਿਬ, ਵੈਸੇ ਤਾਂ ਕੱਲ੍ਹ ਨੂੰ ਮੇਰੇ ਤੋਂ ਆਇਆ ਨਹੀਂ ਜਾਣਾ ਪਰ ਤੁਸੀਂ ਕੱਲ੍ਹ ਦੇ ਸੈਸ਼ਨ ਬਾਰੇ ਗੱਲ ਕੀਤੀ ਹੈ ਕਿ ਕੱਲ੍ਹ ਨੂੰ ਕੋਈ ਰੈਜ਼ੋਲਿਊਸ਼ਨ ਅਤੇ ਸਵਾਲ ਨਹੀਂ ਹੋਣਗੇ। ਮੈਂ ਇੰਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਸ੍ਰੀ ਗੁਰੂ ਨਾਨਕ ਸਾਹਿਬ ਨੇ ਆਪਣੇ ਵੇਲੇ ਲੋਕਾਂ ਨੂੰ ਸੰਦੇਸ਼ ਦਿੱਤਾ ਸੀ ਕਿ ਸਰਕਾਰਾਂ ਨੂੰ ਸਵਾਲ ਕਰੋ। ਪਰ ਅੱਜ ਆਰਡਰ ਆਇਆ ਹੈ ਕਿ Hon'ble Speaker has pleased to direct that there will be no Question Hour. ਸੋ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕੱਲ੍ਹ ਨੂੰ ਜੇਕਰ ਪ੍ਰਸ਼ਨ ਕਾਲ ਹੋ ਜਾਵੇ ਤਾਂ ਚੰਗਾ ਹੈ। ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਆਪਾਂ ਸਾਰੇ ਇਥੇ ਬਾਬੇ ਨਾਨਕ ਜੀ ਦੇ

ਫਲਸਫੇ ਦੀ ਗੱਲ ਕਰ ਰਹੇ ਹਾਂ ਪਰ ਬਦਕਿਸਮਤੀ ਨਾਲ ਹੋ ਕੀ ਰਿਹਾ ਹੈ, ਜੇਕਰ ਅਸੀਂ ਅੰਦਰ ਝਾਤ ਮਾਰ ਕੇ ਦੇਖੀਏ ਤਾਂ ਆਪਾਂ ਸਾਰੇ ਬਾਬੇ ਨਾਨਕ ਨੂੰ ਤਾਂ ਮੰਨ ਰਹੇ ਹਾਂ ਪਰ ਬਾਬੇ ਨਾਨਕ ਦੀ ਕਿੰਨੀ ਕੁ ਮੰਨ ਰਹੇ ਹਾਂ, ਇਸ ਬਾਰੇ ਜ਼ਰੂਰ ਸੋਚਣ ਦੀ ਲੋੜ ਹੈ। ਜਿਸ ਤਰੀਕੇ ਦੇ ਨਾਲ ਸਮਾਗਮ ਹੋ ਰਹੇ ਹਨ, ਇਹ ਖੁਸ਼ੀ ਦੀ ਗੱਲ ਹੈ ਪਰ ਜਿਸ ਤਰੀਕੇ ਦੇ ਨਾਲ ਕਰੋੜਾਂ ਰੁਪਏ ਦੇ ਟੈਂਟ ਤੇ ਪੰਡਾਲ ਲੱਗ ਰਹੇ ਹਨ, ਉਸ ਨਾਲ ਹੋ ਸਕਦਾ ਹੈ ਕਿ ਸ਼ਾਇਦ ਬਾਬਾ ਨਾਨਕ ਭਾਈ ਲਾਲੋ ਦੀ ਇਕ ਛੋਟੀ ਜਿਹੀ ਕੁੱਲੀ ਵਿਚ ਬੈਠ ਕੇ ਸੋਚਦੇ ਹੋਣ ਕਿ ਜਿਹੜੀਆਂ ਮੇਰੀਆਂ ਸਿੱਖਿਆਵਾਂ ਸੀ, ਉਹ ਤਾਂ ਮੇਰੇ ਬੱਚਿਆਂ ਨੇ ਵਿਸਾਰ ਹੀ ਦਿੱਤੀਆਂ ਹਨ। ਮੈਂ ਸਮਝਦਾ ਹਾਂ ਕਿ ਚਾਹੀਦਾ ਇਹ ਹੈ ਕਿ ਸਾਰਿਆਂ ਨੂੰ ਉਸ ਪਵਿੱਤਰ ਧਰਤੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਇਕ ਨਿਮਾਣੇ ਸ਼ਰਧਾਲੂ ਵਜੋਂ ਜਾ ਕੇ ਸੱਜਦਾ ਕਰਕੇ ਆਉਣ ਦੀ ਲੋੜ ਸੀ, ਨਾ ਕਿ ਇਨ੍ਹਾਂ ਦੁਨਿਆਵੀ ਗੱਲਾਂ ਵਿਚ ਪੈਣ ਦੀ ਲੋੜ ਸੀ।ਇਸ ਦੇ ਨਾਲ ਹੀ ਸਪੀਕਰ ਸਾਹਿਬ, ਮੈਂ ਇਕ ਦੋ ਗੱਲਾਂ ਹੋਰ ਸਦਨ ਨਾਲ ਸ਼ੇਅਰ ਕਰਨਾ ਚਾਹਾਂਗਾ। ਸਪੀਕਰ ਸਾਹਿਬ, ਜਦੋਂ ਬਾਬਾ ਨਾਨਕ ਦੇ ਫਲਸਫੇ ਬਾਰੇ ਗੱਲ ਕੀਤੀ ਜਾਂਦੀ ਹੈ ਤਾਂ ਸਮਾਂ ਤੇ ਸ਼ਬਦ ਮੁੱਕ ਸਕਦੇ ਹਨ ਪਰ ਉਹ ਫਲਸਫਾ ਨਹੀਂ ਮੁੱਕ ਸਕਦਾ। ਸਾਰੇ ਹੀ ਸਤਿਕਾਰਯੋਗ ਬੁਲਾਰਿਆਂ ਨੇ ਚਾਹੇ ਉਹ ਸਤਿਕਾਰਯੋਗ ਉੱਪ ਰਾਸ਼ਟਰਪਤੀ ਜੀ ਹਨ। ਡਾਕਟਰ ਮਨਮੋਹਨ ਸਿੰਘ ਜੀ, ਸਪੀਕਰ ਸਾਹਿਬ ਤੁਸੀਂ ਵੀ, ਮੁੱਖ ਮੰਤਰੀ ਜੀ ਵੀ ਤੇ ਸਾਬਕਾ ਮੁੱਖ ਮੰਤਰੀ ਜੀ ਨੇ ਵੀ ਬਾਬਾ ਨਾਨਕ ਦੇ ਫਲਸਫੇ ਬਾਰੇ ਗੱਲ ਕੀਤੀ ਹੈ। ਬਾਬਾ ਨਾਨਕ ਨੇ ਕਿਹਾ ਸੀ ਕਿ:

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।।*

ਅੱਜ ਤੋਂ ਪੰਜ ਸਦੀਆਂ ਪਹਿਲਾਂ ਬਾਬਾ ਨਾਨਕ ਨੇ ਇਹ ਗੱਲ ਕਹੀ ਸੀ ਤੇ ਅੱਜ ਅਸੀਂ ਆਪਣੇ ਅੰਦਰ ਝਾਤ ਮਾਰ ਕੇ ਦੇਖੀਏ ਕਿ ਅਸੀਂ ਉਨ੍ਹਾਂ ਤਿੰਨਾਂ ਚੀਜ਼ਾਂ ਨੂੰ ਪਲੀਤ ਕਰ ਲਿਆ ਹੈ। ਚਾਹੇ ਪਵਣ ਦੀ ਗੱਲ ਹੋਵੇ, ਜਿਹੜੀ ਹਵਾ ਹੈ, ਉਹ ਵੀ ਪਲੀਤ ਹੋ ਗਈ ਹੈ। ਪੂਰੇ ਦਾ ਪੂਰਾ ਉੱਤਰੀ ਭਾਰਤ ਗੈਸ ਚੈਂਬਰ ਵਿਚ ਬਦਲ ਗਿਆ ਹੈ। Air Quality Index normally 50 ਤੋਂ ਉਪਰ ਨਹੀਂ ਹੋਣਾ ਚਾਹੀਦਾ ਹੈ, ਉਹ 350-400 ਹੋਇਆ ਪਿਆ ਹੈ। ਉਸ ਦੇ ਵਿੱਚ ਸਰਕਾਰ ਦਾ ਧਿਆਨ ਕਿੱਥੇ ਹੈ? ਅੱਜ ਤੋਂ 50 ਸਾਲ ਪਹਿਲਾਂ ਜਦੋਂ ਬਾਬਾ ਨਾਨਕ ਜੀ ਦਾ 500 ਸਾਲਾ ਮਨਾਇਆ ਜਾ ਰਿਹਾ ਸੀ, ਅਸੀਂ ਤਾਂ ਉਦੋਂ ਨਹੀਂ ਸੀ ਪਰੰਤੂ ਉਦੋਂ 38 ਕਾਲਜ, ਇੱਕ ਯੂਨੀਵਰਸਿਟੀ ਤੇ ਬਠਿੰਡਾ ਥਰਮਲ ਪਲਾਂਟ ਗੁਰੂ ਨਾਨਕ ਸਾਹਿਬ ਜੀ ਦੇ ਨਾਂ ਤੇ ਲਗਾਇਆ ਗਿਆ ਸੀ। ਇਹ expression of interest ਮੇਰੇ ਕੋਲ ਹੈ, ਜਿਸ ਦੇ 50 ਸਾਲਾਂ ਬਾਅਦ ਸਰਕਾਰ ਨੇ ਟੈਂਡਰ ਕੱਢ ਰੱਖੇ ਹਨ ਕਿ ਉਸ ਥਰਮਲ ਪਲਾਂਟ ਦੇ ਜਿਸ ਦੇ ਉੱਪਰ 750 ਕਰੋੜ ਰੁਪਿਆ ਕੁਝ ਸਾਲ ਪਹਿਲਾਂ ਲਗਾਇਆ ਗਿਆ ਸੀ, ਉਸ ਦਾ expression ਕੱਢਿਆ ਹੈ ਕਿ ਪਹਿਲਾ ਯੂਨਿਟ ਨੰ: 1 ਅਤੇ 2 ਪੁੱਟ ਕੇ ਲੈ ਜਾਓ, ਇਨ੍ਹਾਂ ਨੂੰ ਚਲਾਉਣ ਦੀ ਲੋੜ ਨਹੀਂ ਹੈ। ਇੱਕ ਹੋਰ resolution ਉਥੋਂ ਦੇ ਥਰਮਲ ਪਲਾਂਟ ਦੇ ਬੋਰਡ ਆਫ ਡਾਇਰੈਕਟਰਜ਼ ਨੇ ਮਿਤੀ 14.9.2018 ਨੂੰ ਪਾਇਆ, ਜਿਸ ਦੇ ਵਿੱਚ ਇਹ ਕਿਹਾ ਹੈ ਕਿ ਚਾਰ

ਨੰਬਰ ਯੂਨਿਟ ਪਰਾਲੀ ਤੇ ਚਲਾਇਆ ਜਾਵੇ, ਸਾਲ ਭਰ ਹੋ ਗਿਆ, ਉਹ ਪੈਂਡਿੰਗ ਪਿਆ ਹੈ। ਮੈਂ ਸਮਝਦਾ ਹਾਂ ਕਿ ਜੇ ਪਰਾਲੀ ਦੇ ਉੱਤੇ ਉਹ ਥਰਮਲ ਪਲਾਂਟ ਚੱਲੇਗਾ ਤਾਂ air quality ਬਹੁਤ ਬਚਾਈ ਜਾ ਸਕਦੀ ਹੈ। ਪਾਣੀ ਦੀ ਗੱਲ ਲੈ ਲਓ, ਆਪਾਂ ਦਰਿਆ ਦੇਖ ਲਈਏ, ਪਵਿੱਤਰ ਵੇਈਂ ਦੇਖ ਲਈਏ, ਉਹ ਆਪਾਂ ਜ਼ਹਿਰੀਲੀ ਕਰ ਲਈ ਹੈ ਅਤੇ ਇਸੇ ਤਰੀਕੇ ਧਰਤੀ ਦੇ ਉਪਰ ਅੱਜ ਪੰਜਾਬ ਕੈਂਸਰ ਕੈਪੀਟਲ ਬਣਿਆ ਪਿਆ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਦੀ ਮੈਂ ਜ਼ਿਆਦਾ ਡਿਟੇਲ ਦੇ ਵਿੱਚ ਨਹੀਂ ਜਾਂਦਾ ਹਾਂ। ਜੇਕਰ ਆਪਾਂ ਯੂਰੀਏ ਦੀ ਗੱਲ ਕਰ ਲਈਏ ਤਾਂ ਅੱਜ ਡੀ.ਏ.ਪੀ. 36 ਲੱਖ ਟਨ ਪੰਜਾਬ ਦੀ ਧਰਤੀ ਦੇ ਵਿੱਚ ਪੈ ਰਿਹਾ ਹੈ, ਉਹ ਇਸ ਨੂੰ ਜ਼ਹਿਰੀਲਾ ਕਰ ਰਿਹਾ ਹੈ। ਪੰਜਾਬ ਕੈਂਸਰ ਕੈਪੀਟਲ ਬਣ ਚੁੱਕੀ ਹੈ। 50% ਦੇ ਕਰੀਬ ਐਕਸੈਸ ਹੈ, ਉਹ ਯੂਟੀਲਾਈਜ਼ ਹੋ ਰਿਹਾ ਹੈ। ਮੈਂ ਚਾਹੁੰਦਾ ਸੀ ਕਿ ਅੱਜ ਇਸ ਸਮੇਂ ਦੌਰਾਨ ਇਸ ਮੋਸ਼ਨ ਦੇ ਵਿੱਚ ਇਹ ਵੀ ਐਡ ਹੋਵੇ। ਸਰਕਾਰ ਦੀ ਵਿਜ਼ਨ ਕਿਤੇ ਨਾ ਕਿਤੇ ਦੇਖਣ ਨੂੰ ਮਿਲੇ ਕਿ ਆਪਾਂ ਇਸ ਨੂੰ ਸੰਭਾਲਣ ਦੇ ਲਈ ਆਉਣ ਵਾਲੇ ਸਮੇਂ ਦੇ ਵਿੱਚ ਕੀ ਕਰ ਰਹੇ ਹਾਂ। ਸਰ, ਮੈਂ ਇੱਕ ਗੱਲ ਹੋਰ ਕਹਾਂਗਾ ਕਿ ਬਾਣੀ ਦੀ ਗੱਲ ਆਈ, ਭਾਸ਼ਾ ਦੀ ਗੱਲ ਆਈ, ਗੁਰੂ ਸਾਹਿਬ ਨੇ ਕਿਹਾ:-

*ਘਰਿ ਘਰਿ ਮੀਆਂ ਸਭਨਾਂ ਜੀਆਂ*
*ਬੋਲੀ ਅਵਰ ਤੁਮਾਰੀ॥*

ਗੁਰੂ ਸਾਹਿਬ ਨੇ ਕਿਹਾ ਕਿ ਜਿਹੜੀਆਂ ਕੌਮਾਂ ਆਪਣੀ ਭਾਸ਼ਾ ਭੁੱਲ ਜਾਂਦੀਆਂ ਹਨ, ਉਹ ਕਦੇ ਵੀ ਤਰੱਕੀ ਨਹੀਂ ਕਰ ਸਕਦੀਆਂ ਹਨ। ਉਹ ਕਿਸੇ ਭਾਸ਼ਾ ਦੇ ਅਗੇਂਸਟ ਨਹੀਂ ਸੀ ਪਰ ਆਪਣੀ ਬੋਲੀ, ਆਪਣੀ ਸੰਸਕ੍ਰਿਤੀ ਨੂੰ ਉਨ੍ਹਾਂ ਨੇ ਸਾਂਭਣ ਦਾ ਬਹੁਤ ਵੱਡਾ ਸੰਦੇਸ਼ ਦਿੱਤਾ ਤੇ ਅੱਜ ਪੰਜਾਬੀ ਸੂਬੇ ਬਣੇ ਨੂੰ 50 ਸਾਲ ਹੋ ਗਏ ਹਨ, ਆਪਾਂ ਪੰਜਾਬੀ ਨੂੰ ਕਿੰਨਾ-ਕੁ ਸੰਭਾਲ ਸਕੇ ਹਾਂ? ਅੱਜ ਜਦੋਂ ਇੱਥੇ ਅਸੀਂ ਆ ਰਹੇ ਸੀ ਤਾਂ ਜਿਹੜਾ ਵਿਧਾਨ ਸਭਾ ਦੇ ਵਿੱਚ ਵੈਲਕਮ ਦਾ ਬੋਰਡ ਲੱਗਿਆ ਸੀ ਉਹ ਵੀ ਅੰਗਰੇਜ਼ੀ ਵਿੱਚ ਸੀ। ਮੈਂ ਕਿਸੇ ਭਾਸ਼ਾ ਦੇ ਅਗੇਨਸਟ ਨਹੀਂ ਹਾਂ। ਜੇਕਰ ਦੁਨੀਆਂ ਨਾਲ ਕੁਨੈਕਟ ਕਰਨਾ ਹੈ ਤਾਂ ਅੰਗਰੇਜ਼ੀ ਦੀ ਲੋੜ ਹੈ। ਜੇ ਮੁਲਕ ਦੇ ਦੂਜੇ ਸੂਬੇ ਨਾਲ ਕੁਨੈਕਟ ਕਰਨਾ ਹੈ ਤਾਂ ਹਿੰਦੀ ਦੀ ਲੋੜ ਹੈ ਪਰ ਇਹ ਵੀ ਯਾਦ ਰੱਖਣਾ ਪਵੇਗਾ ਕਿ ਬਾਬਾ ਨਾਨਕ ਜੀ ਨੇ ਦੂਜੀਆਂ ਭਾਸ਼ਾਵਾਂ ਨੂੰ ਮਲੇਸ਼ ਭਾਸ਼ਾਵਾਂ ਕਿਹਾ ਸੀ, ਉਹ ਇਸ ਕਰਕੇ ਕਿਹਾ ਸੀ ਕਿਉਂਕਿ ਉਸ ਸਮੇਂ ਹਾਲਾਤ ਇਹੋ ਜਿਹੇ ਹੋ ਗਏ ਸਨ ਕਿ ਜਿਨ੍ਹਾਂ ਨੂੰ ਲੋਕ ਮਲੇਸ਼ ਆਖਦੇ ਸਨ, ਉਨ੍ਹਾਂ ਦੀਆਂ ਭਾਸ਼ਾਵਾਂ ਡਰ ਨਾਲ ਗ੍ਰਹਿਣ ਕਰਨ ਲੱਗ ਪਏ ਸਨ। ਅੱਜ ਜੇਕਰ ਆਪਾਂ ਗੱਲ ਕਰੀਏ ਤਾਂ ਅੰਗਰੇਜ਼ੀ ਦੇ ਪਹਿਲੇ ਕਵੀ ਚੌਸਰ, ਸਰ 14ਵੀਂ ਸਦੀ ਦੇ ਵਿੱਚ ਪੰਜਾਬੀ ਦੇ ਪਹਿਲੇ ਕਵੀ ਬਾਬਾ ਫਰੀਦ ਜੀ ਉਹ ਹੋਏ 12ਵੀਂ ਸਦੀ ਦੇ ਵਿੱਚ ਮਤਲਬ ਉਸ ਤੋਂ 200 ਸਾਲ ਪਹਿਲਾਂ ਸਾਡੀ ਜਿਹੜੀ ਪੰਜਾਬੀ ਸੀ ਉਹ ਉਦੋਂ ਸੀ।

**ਮਾਨਯੋਗ ਸਪੀਕਰ:** ਤੁਹਾਡਾ ਟਾਈਮ ਖਤਮ ਹੋ ਗਿਆ ਹੈ।

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਸਿਰਫ ਇੰਨੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਸਿਰਫ ਇਹ ਦੇਖਣ ਦੀ ਲੋੜ ਹੈ ਕਿ ਵੈਸੇ ਤਾਂ ਅੰਗਰੇਜ਼ੀ ਦੇ ਉੱਪਰ, ਸੜਕਾਂ ਦੇ ਉੱਪਰ ਅਸੀਂ ਕਾਲਖ ਪੋਥ ਰਹੇ ਹਾਂ ਪਰ ਜੇਕਰ ਦੇਖੀਏ ਤਾਂ ਪੰਜਾਬ ਦੇ ਵਿੱਚ ਕਲੱਮ-ਕੱਲਾ ਇੱਕ ਵਪਾਰ ਚੱਲ ਰਿਹਾ ਹੈ, ਉਹ ਸਿਰਫ ਅਤੇ ਸਿਰਫ IELTS Centres ਚਲ ਰਹੇ ਹਨ। ਸਿਸਟਮ ਵਿੱਚ ਸੁਧਾਰ ਕਰਨ ਦੀ ਲੋੜ ਹੈ। ਬਹੁਤ ਬਹੁਤ ਧੰਨਵਾਦ ਜੀ। ਬਾਕੀ ਮੈਂ ਇਸ resolution ਦਾ ਸਮਰਥਨ ਕਰਦਾ ਹਾਂ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ।

*ਲਖ ਖੁਸੀਆ ਪਾਤਿਸ਼ਾਹੀਆ ਜੇ ਸਤਿਗੁਰੁ ਨਦਰਿ ਕਰੇਇ।।*

ਪਰਮਾਤਮਾ ਦੀ ਅਪਾਰ ਕਿਰਪਾ ਹੋਈ ਹੈ ਕਿ ਆਪਾਂ ਸਾਰਿਆਂ ਦੇ ਜੀਵਨ ਦੇ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵਾਂ ਜਨਮ ਦਿਨ ਆਇਆ ਹੈ ਤੇ ਆਪਾਂ ਸਾਰੇ, ਪੰਜਾਬ ਸਰਕਾਰ, ਸਿੱਖ ਜੱਥੇਬੰਦੀਆਂ, ਗੁਰੂ ਨਾਨਕ ਨਾਮ ਲੇਵਾ ਸਾਰੇ ਲੋਕ ਬਹੁਤ ਹੀ ਸ਼ਰਧਾ ਅਤੇ ਉਤਸ਼ਾਹ ਦੇ ਨਾਲ ਮਨਾ ਰਹੀਆਂ ਹਨ। ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪ ਜੀ ਦਾ ਅਤੇ ਮਾਨਯੋਗ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹਾਂਗਾ ਕਿ ਤੁਸੀਂ ਇਸ ਮੌਕੇ ਪੰਜਾਬ ਵਿਧਾਨ ਸਭਾ ਦਾ ਸਪੈਸ਼ਲ ਸਦਨ ਇਥੇ ਬੁਲਾਇਆ ਹੈ। ਗੁਰੂ ਨਾਨਕ ਸਾਹਿਬ ਦੀਆਂ ਬਖਸ਼ਿਸ਼ਾਂ ਪ੍ਰਾਪਤ ਹੋਣਗੀਆਂ। ਗੁਰੂ ਨਾਨਕ ਸਾਹਿਬ ਨੂੰ ਯਾਦ ਕੀਤਾ ਜਾ ਰਿਹਾ ਹੈ। ਉਨ੍ਹਾਂ ਦੀਆਂ ਸਿੱਖਿਆਵਾਂ ਤੇ ਚਰਚਾ ਹੋ ਰਹੀ ਹੈ ਤੇ ਉਨ੍ਹਾਂ ਦੀਆਂ ਸਿੱਖਿਆਵਾਂ ਨੂੰ ਆਉਣ ਵਾਲੀ ਜੈਨਰੇਸ਼ਨ ਨੂੰ ਸੌਂਪਣ ਤੇ ਵਿਚਾਰ ਕੀਤੇ ਜਾ ਰਹੇ ਹਨ। ਇਸ ਲਈ ਮੈਂ ਆਪ ਜੀ ਦਾ ਅਤੇ ਮੁੱਖ ਮੰਤਰੀ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਭਾਵੇਂ ਕਿ ਗੁਰੂ ਨਾਨਕ ਸਾਹਿਬ ਸਿੱਖਾਂ ਦੇ ਪਹਿਲੇ ਗੁਰੂ ਵਜੋਂ ਮੰਨੇ ਜਾਂਦੇ ਹਨ, ਸਿੱਖ ਉਨ੍ਹਾਂ ਨੂੰ ਆਪਣਾ ਪਹਿਲਾ ਗੁਰੂ ਮੰਨਦੇ ਹਨ। ਪਰ ਉਨ੍ਹਾਂ ਦਾ ਸਾਰੇ ਹੀ ਧਰਮਾਂ ਵਿੱਚ, ਸਾਰੇ ਹੀ ਜਗਤ ਵਿੱਚ ਸਤਿਕਾਰ ਹੈ, ਇਸ ਕਰਕੇ ਉਨ੍ਹਾਂ ਨੂੰ ਜਗਤ ਗੁਰੂ ਮੰਨਿਆ ਜਾਂਦਾ ਹੈ। ਉਨ੍ਹਾਂ ਦੀ ਬਾਣੀ ਅਤੇ ਸਿੱਖਿਆਵਾਂ ਦਾ ਸਮੁੱਚੀ ਕਾਇਨਾਤ ਦੇ ਜੀਵਨ ਜਾਚ ਦੇ ਨਾਲ ਸਬੰਧ ਹੈ, ਜਿਸ ਤੋਂ ਦੁਨੀਆਂ ਦੇ ਹਰ ਧਰਮ ਔਰ ਕਿੱਤੇ ਦੇ ਲੋਕ ਉਨ੍ਹਾਂ ਤੋਂ ਸੇਧ ਲੈਂਦੇ ਹਨ। ਸਪੀਕਰ ਸਾਹਿਬ, ਭਾਰਤ ਵਿੱਚ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਕਿਹਾ ਜਾਂਦਾ ਹੈ, ਪਾਕਿਸਤਾਨ ਵਿੱਚ ਬਾਬਾ ਨਾਨਕ ਸ਼ਾਹ ਕਿਹਾ ਜਾਂਦਾ ਹੈ, ਤਿੱਬਤ ਵਿੱਚ ਨਾਨਕ ਲਾਮਾ ਕਿਹਾ ਜਾਂਦਾ ਹੈ, ਨੇਪਾਲ ਦੇ ਲੋਕ ਉਨ੍ਹਾਂ ਨੂੰ ਸਤਿਕਾਰ ਵਜੋਂ ਨਾਨਕ ਰਿਸ਼ੀ ਦੇ ਨਾਮ ਤੋਂ ਜਾਣਦੇ ਹਨ, ਭੂਟਾਨ ਅਤੇ ਸਿੱਕਮ ਵਿੱਚ ਗੁਰੂ ਰਿਮਪੋਚਿਆ ਦੇ ਨਾਮ ਤੋਂ ਉਨ੍ਹਾਂ ਨੂੰ ਜਾਣਿਆ ਜਾਂਦਾ ਹੈ, ਸ਼੍ਰੀਲੰਕਾ ਵੀ ਉਹ ਗਏ ਹਨ ਤੇ ਉੱਥੇ ਵੀ ਉਨ੍ਹਾਂ ਨੂੰ ਨਾਨਕਚਾਰਿਆ ਦੇ ਨਾਮ ਤੋਂ ਜਾਣਿਆ ਜਾਂਦਾ ਹੈ, ਰੂਸ ਵਿੱਚ ਉਨ੍ਹਾਂ ਨੂੰ ਨਾਨਕ ਕਦਮਦਾਰ ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਚੀਨ ਵਿੱਚ ਬਾਬਾ ਫੂਸਾ ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਇਰਾਕ ਦੇ ਲੋਕ ਉਨ੍ਹਾਂ ਨੂੰ

ਨਾਨਕ ਪੀਰ ਕਹਿ ਕੇ ਬੁਲਾਉਂਦੇ ਹਨ। ਉਹ ਜਿੱਥੇ ਵੀ ਗਏ ਹਨ, ਉਨ੍ਹਾਂ ਨੇ ਆਪਣੀ ਖੁਸ਼ਬੂ ਖਿਲਾਰੀ ਹੈ, ਗੁਰੂ, ਪ੍ਰਮਾਤਮਾ ਦੀ ਗੱਲ ਕੀਤੀ ਹੈ, ਕਾਇਨਾਤ ਦੀ ਗੱਲ ਕੀਤੀ ਹੈ, ਉਹ ਕਾਦਰ ਦੀ ਵੀ ਗੱਲ ਕਰਦੇ ਹਨ, ਉਹ ਕੁਦਰਤ ਦੀ, ਬ੍ਰਹਿਮੰਡ ਦੀ ਵੀ ਗੱਲ ਕਰਦੇ ਹਨ, ਉਹ ਸਮੁੱਚੀ ਮਾਨਵਤਾ ਦੀ ਗੱਲ ਕਰਦੇ ਹਨ, ਉਹ ਸਮਾਜ ਦੀ ਗੱਲ ਕਰਦੇ ਹਨ। ਆਪਣੀ ਬਾਣੀ ਦੇ ਰਾਹੀਂ ਉਹ ਜਿੱਥੇ ਸਮਾਜਿਕ ਕੁਰੀਤੀਆਂ ਦੇ ਖਿਲਾਫ ਖੜੇ ਹੋਏ ਹਨ, ਉਸ ਸਮੇਂ ਦੇ ਰਾਜਿਆਂ ਦੇ ਖਿਲਾਫ ਵੀ ਖੜੇ ਹੋਏ ਹਨ। ਉਨ੍ਹਾਂ ਨੇ ਇੱਕ ਚੰਗੇ ਸਮਾਜ ਦੀ ਸਿਰਜਣਾ ਕਰਨ ਲਈ ਜਿੱਥੇ ਸਿਰਜਣਹਾਰ ਦੀ ਗੱਲ ਕੀਤੀ, ਉੱਥੇ ਹੀ ਜਿਹੜੇ ਸਿਰਜਣੇ ਲੋਕ ਹਨ ਉਨ੍ਹਾਂ ਦੀ ਵੀ ਗੱਲ ਕੀਤੀ ਅਤੇ ਸਭ ਤੋਂ ਵੱਡੀ ਗੱਲ ਹੈ ਕਿ ਉਨ੍ਹਾਂ ਨੇ ਗਰੀਬਾਂ ਦੀ ਗੱਲ ਕੀਤੀ ਹੈ। ਉਨ੍ਹਾਂ ਨੇ ਕਿਹਾ ਕਿ

*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ।।*

ਸਪੀਕਰ ਸਾਹਿਬ, ਜਿੱਥੇ ਗਰੀਬ ਨੂੰ, ਲਤਾੜੇ ਹੋਏ ਲੋਕਾਂ ਨੂੰ ਉੱਪਰ ਚੁੱਕਿਆ ਜਾਂਦਾ ਹੈ, ਉੱਥੇ ਰੱਬ ਵੱਸਦਾ ਹੈ। ਇਹ ਗੁਰੂ ਨਾਨਕ ਸਾਹਿਬ ਕਹਿ ਕੇ ਗਏ ਹਨ। ਉਨ੍ਹਾਂ ਦਾ ਸੁਨੇਹਾ ਗਰੀਬਾਂ, ਮਸਕੀਨਾਂ ਤੇ ਲਤਾੜੇ ਹੋਏ ਲੋਕਾਂ ਵਾਸਤੇ ਹੈ ਤੇ ਜਿੱਥੇ ਗਰੀਬਾਂ ਦੀ ਗੱਲ ਹੁੰਦੀ ਹੈ, ਉੱਥੇ ਰੱਬ ਦੀ ਰਹਿਮਤ ਦੀ ਬਖਸ਼ਿਸ਼ ਹੁੰਦੀ ਹੈ।

ਪੰਜਾਬੀ ਬੋਲੀ ਦੀ ਗੱਲ ਹੋਈ ਹੈ, ਇਹ ਸਾਡੀ ਮਾਂ ਬੋਲੀ ਵੀ ਹੈ, ਇਹ ਸਾਡੇ ਗੁਰੂ ਦੀ ਬੋਲੀ ਵੀ ਹੈ। ਇਹ ਗੁਰੂ ਨਾਨਕ ਸਾਹਿਬ ਦੀ ਬਾਣੀ ਉਨ੍ਹਾਂ ਨੇ ਸਾਰੀ ਪੰਜਾਬੀ ਵਿੱਚ ਗਾਈ ਹੈ, ਇਹ ਸਾਡੇ ਗੁਰੂ ਦੀ ਬੋਲੀ ਵੀ ਹੈ। ਇਸ ਦਾ ਜਿੰਨਾ ਸਤਿਕਾਰ ਹੋਵੇ, ਮੈਂ ਤਾਂ ਹੀ ਭਾਈ ਸਾਹਿਬ ਨੂੰ ਕਹਿ ਰਿਹਾ ਸੀ ਕਿ ਬਾਅਦ ਵਿੱਚ ਆਪਣੀ ਡਿਸਕਸ਼ਨ ਵਿੱਚ ਗੱਲ ਹੋਣੀ ਹੈ ਤਾਂ ਇਸ ਵਿੱਚ ਹੋ ਸਕਦੀ ਹੈ। ਸੋ, ਇਸ ਦੀ ਜਿੰਨੀ ਗੱਲ ਹੋਵੇ, ਇਸ ਨੂੰ ਜਿੰਨੀ ਮਾਨਤਾ ਮਿਲੇ, ਇਸ ਨੂੰ  ਜਿੰਨਾ ਸਨਮਾਨ ਮਿਲੇ ਉੱਨਾ ਘੱਟ ਹੈ ਕਿਉਂਕਿ ਉਨ੍ਹਾਂ ਨੇ ਕਿਹਾ ਹੈ ਕਿ

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ।।*

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਦੇ ਹੋਏ "ਤੁੱਕ ਗਲਤ ਪੜ੍ਹੀ ਗਈ ਹੈ, ਇਸ ਨੂੰ ਠੀਕ ਕਰ ਦਿਉ।")

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਉਨ੍ਹਾਂ ਨੂੰ ਬਾਣੀ ਪੰਜਾਬੀ ਵਿੱਚ ਹੀ ਆਈ ਹੋਵੇਗੀ, ਉਨ੍ਹਾਂ ਨੇ ਪੰਜਾਬੀ ਵਿੱਚ ਹੀ ਬੋਲੀ ਹੈ। (ਵਿਘਨ) ਕੋਈ ਨਹੀਂ, ਤੁਸੀਂ ਕਰ ਦਿਓ। ਠੀਕ ਹੈ ਜੀ। ਬੈਠ ਜਾਓ, ਬੈਠ ਜਾਓ, ਵੀਰ ਜੀ ਤੁਹਾਡਾ ਬਹੁਤ ਧੰਨਵਾਦ। ਸੋ, ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਪੰਜਾਬੀ ਬੋਲੀ ਦੀ ਜਿੰਨੀ ਮਹਿਮਾ ਕਰੀਏ ਔਰ ਇਸ ਨੂੰ ਜਿੰਨਾ ਅੱਗੇ ਵਧਾਈਏ ਔਰ ਇਸ ਨੂੰ ਜਿੰਨਾ

ਸੰਭਾਲ ਕੇ ਰੱਖੀਏ, ਉਸ ਦੀ ਅੱਜ ਸਾਡੀ ਜ਼ਿੰਮੇਵਾਰੀ ਬਣਦੀ ਹੈ। ਇਸ ਲਈ ਅੱਜ ਸਾਡੀ ਵੱਡੀ ਜ਼ਿੰਮੇਵਾਰੀ ਬਣਦੀ ਹੈ ਕਿ ਅਸੀਂ ਆਪਣੇ ਗੁਰੂ ਵੱਲੋਂ ਬਖਸ਼ਿਸ਼ ਪੰਜਾਬੀ ਬੋਲੀ ਦੀ ਦਾਤ, ਪੰਜਾਬੀ ਨੂੰ ਬੋਲਣ ਅਤੇ ਲਿਖਣ ਵਿੱਚ ਮਾਣ ਮਹਿਸੂਸ ਕਰੀਏ। ਪੰਜਾਬੀ ਨੂੰ ਰੁਜ਼ਗਾਰ ਦੀ ਬੋਲੀ ਅਤੇ ਭਾਸ਼ਾ ਬਣਾਉਣ ਲਈ ਉਪਰਾਲੇ ਹੋਣੇ ਚਾਹੀਦੇ ਹਨ। ਅਜੋਕੇ ਦੌਰ ਵਿੱਚ ਜਿੱਥੇ ਦੁਨੀਆਂ ਭਰ ਵਿੱਚ ਬਹੁਤ ਸਾਰੀਆਂ ਬੋਲੀਆਂ ਅਤੇ ਭਾਸ਼ਾਵਾਂ ਦੀ ਹੋਂਦ ਨੂੰ ਵੱਡਾ ਖਤਰਾ ਪੈਦਾ ਹੋ ਰਿਹਾ ਹੈ ਅਤੇ ਬਹੁਤ ਸਾਰੀਆਂ ਭਾਸ਼ਾਵਾਂ ਆਪਣੀ ਹੋਂਦ ਗਵਾ ਰਹੀਆਂ ਹਨ ਉੱਥੇ ਸਾਨੂੰ ਸਾਡੇ ਗੁਰੂ ਦੀ ਬੋਲੀ ਨੂੰ ਬਚਾਉਣ ਲਈ ਅਜੋਕੇ ਗਿਆਨ ਅਤੇ ਵਿਗਿਆਨ ਅਤੇ ਵਪਾਰ ਦੇ ਮਾਧਿਅਮ ਨੂੰ ਪੰਜਾਬੀ ਬਣਾਉਣ ਦੀ ਲੋੜ ਹੈ।

ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਟੈਕਨੀਕਲ ਡਿਪਾਰਟਮੈਂਟ ਵਿੱਚ ਸੁਧਾਰ ਲਿਆਉਣ ਲਈ ਮੈਨੂੰ ਮੁੱਖ ਮੰਤਰੀ ਜੀ ਨੇ ਮੌਕਾ ਦਿੱਤਾ ਹੋਇਆ ਹੈ। ਮੈਂ ਮੁੱਖ ਮੰਤਰੀ ਜੀ ਦੀ ਇਜਾਜ਼ਤ ਦੇ ਨਾਲ ਪੰਜਾਬ ਦੇ ਵਿੱਚ ਜਿਹੜੀ ਵਿਗਿਆਨ ਦੀ ਪੜ੍ਹਾਈ, ਟੈਕਨੀਕਲ ਐਜੂਕੇਸ਼ਨ ਹੈ, ਉਹ ਸਾਰੀ ਲਈ ਅਸੀਂ ਪੰਜਾਬੀ ਦੀਆਂ ਕਿਤਾਬਾਂ ਅਤੇ ਪੰਜਾਬੀ ਇੰਟਰੋਡਿਊਸ ਕਰ ਰਹੇ ਹਾਂ, ਮੁੱਖ ਮੰਤਰੀ ਜੀ ਨੇ ਇਸ ਦਾ ਐਲਾਨ ਕੀਤਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਸ ਦੇ ਨਾਲ ਹੀ ਪੰਜਾਬ ਦੇ ਸਰਕਾਰੀ ਕੰਮ-ਕਾਜ ਪੰਜਾਬੀ ਵਿੱਚ ਹੋਣ, ਉਸ ਲਈ ਮੁੱਖ ਮੰਤਰੀ ਸਾਹਿਬ ਨੇ ਸਖਤ ਆਦੇਸ਼ ਜਾਰੀ ਕੀਤੇ ਹਨ ਤਾਂ ਕਿ ਪੰਜਾਬ ਅਤੇ ਪੰਜਾਬੀ ਨੂੰ ਪੂਰਾ ਮਾਣ ਸਤਿਕਾਰ ਮਿਲ ਸਕੇ। ਪੰਜਾਬ ਸਰਕਾਰ ਕਲਚਰਲ ਡਿਪਾਰਟਮੈਂਟ ਵੱਲੋਂ 21 ਫਰਵਰੀ ਲੈਂਗੂਏਜ਼ ਡੇਅ ਵਾਲੇ ਦਿਨ, ਉਹ ਪੂਰਾ ਹਫਤਾ ਪੰਜਾਬੀ ਸਪਤਾਹ ਗੁਰੂ ਨਾਨਕ ਸਾਹਿਬ ਦੇ ਨਾਮ ਤੇ ਮਨਾਉਣ ਜਾ ਰਹੀ ਹੈ ਜਿਸ ਦੇ ਵਿੱਚ ਸਿਰਫ ਪੰਜਾਬੀ ਦੀ ਪ੍ਰਫੁੱਲਤਾ ਦੀ ਗੱਲ ਹੋਵੇਗੀ। ਮਾਨਯੋਗ ਸਪੀਕਰ ਸਾਹਿਬ, ਇਹ ਜੋ 550ਵੇਂ ਸਾਲ ਮਨਾਉਣ ਦਾ ਮੌਕਾ ਮਿਲਿਆ ਹੈ, ਅਜਿਹੇ ਜ਼ਿੰਦਗੀ ਦੇ ਵਿਚ ਬਹੁਤ ਘੱਟ ਮੌਕੇ ਮਿਲਦੇ ਹਨ। ਇਹ ਮਾਨਯੋਗ ਮੁੱਖ ਮੰਤਰੀ ਜੀ, ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦੇ ਹਿੱਸੇ ਆਇਆ ਹੈ ਤਾਂ ਕਿ ਉਹ ਇਸ ਵਿਚ ਆਪਣੇ ਵੱਲੋਂ ਜ਼ਿਆਦਾ ਤੋਂ ਜ਼ਿਆਦਾ ਯੋਗਦਾਨ ਪਾ ਸਕਣ। ਮੁੱਖ ਮੰਤਰੀ ਜੀ ਦੇ ਪਰਿਵਾਰ ਨੂੰ ਗੁਰੂ ਸਾਹਿਬ ਦੀਆਂ ਬਖਸ਼ਿਸ਼ਾਂ ਹਨ। ਇਸ ਲਈ ਇਹ ਇੱਕ ਨਿਮਾਣੇ ਸਿੱਖ ਦੇ ਤੌਰ ਤੇ ਇਸ ਨੂੰ ਸਾਂਝੇ ਤੌਰ ਤੇ ਮਨਾਉਣਾ ਚਾਹੁੰਦੇ ਹਨ ਤੇ ਇਨ੍ਹਾਂ ਵੱਲੋਂ ਪੂਰੀ ਅਣਥੱਕ ਅਤੇ ਜ਼ੋਰਦਾਰ ਕੋਸ਼ਿਸ਼ ਕੀਤੀ ਗਈ ਕਿ ਇਸ ਨੂੰ ਸਾਂਝੇ ਤੌਰ ਤੇ ਮਨਾਇਆ ਜਾਵੇ। ਅੱਜ ਵੀ ਉਨ੍ਹਾਂ ਨੇ ਇੱਕ ਨਿਮਾਣੇ ਸਿੱਖ ਦੇ ਤੌਰ ਤੇ ਅਪੀਲ ਕੀਤੀ ਹੈ ਕਿ ਆਪਾਂ ਇਸ ਨੂੰ ਸਾਂਝੇ ਤੌਰ ਤੇ ਮਨਾਈਏ। ਮਾਨਯੋਗ ਸਾਬਕਾ ਮੁੱਖ ਮੰਤਰੀ ਜੀ ਬੋਲ ਕੇ ਗਏ ਹਨ ਪਰ ਉਹ ਇੱਕ ਗੱਲ ਭੁੱਲ ਗਏ ਹਨ ਪਰ ਉਹ ਗੱਲ ਲਿਆ ਨਹੀਂ ਸਕੇ। ਜੋ ਇੰਨੀ ਵੱਡੀ ਅਪੀਲ ਸਾਹਮਣੇ ਤੋਂ ਹੋਈ ਸੀ ਕਿ ਅਸੀਂ ਸਾਂਝੇ ਤੌਰ ਤੇ ਇੱਕ ਸਟੇਜ ਤੇ ਇਕੱਠੇ ਹੋਈਏ, ਉਸ ਗੱਲ ਉੱਪਰ ਉਹ ਆਏ ਨਹੀਂ। ਸ਼ਾਇਦ ਬਾਅਦ ਦੇ ਵਿੱਚ ਹੋਰ ਬੁਲਾਰੇ ਬੋਲਣਗੇ ਅਤੇ ਉਹ ਇਹ ਗੱਲ ਕਰਨਗੇ ਲੇਕਿਨ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੀ ਅਤੇ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ ਦੀ ਡਿਊਟੀ ਮੁੱਖ ਮੰਤਰੀ

ਜੀ ਨੇ ਲਗਾਈ ਸੀ। ਅਸੀਂ ਜਥੇਦਾਰ ਸਾਹਿਬ ਕੋਲ ਵੀ ਗਏ ਸੀ, ਅਸੀਂ ਐੱਸ.ਜੀ.ਪੀ.ਸੀ. ਦੇ ਪ੍ਰਧਾਨ ਸਾਹਿਬ ਨੂੰ ਵੀ ਮਿਲੇ ਹਾਂ। ਉਨ੍ਹਾਂ ਨੂੰ ਬੇਨਤੀ ਕੀਤੀ ਸੀ ਕਿ ਇਕੱਠੇ ਪ੍ਰੋਗਰਾਮ ਕਰਾਈਏ, ਉਦੋਂ ਐੱਸ.ਜੀ.ਪੀ.ਸੀ. ਦੇ ਸਟੇਜ ਦੀ ਕੋਈ ਗੱਲ ਨਹੀਂ ਸੀ ਅਤੇ ਨਾ ਹੀ ਕੋਈ ਲੱਗਿਆ ਸੀ। ਜਦੋਂ ਅਸੀਂ ਬੇਨਤੀ ਲੈ ਕੇ ਗਏ ਉਦੋਂ ਪੰਜਾਬ ਸਰਕਾਰ ਦਾ ਸਟੇਜ ਲੱਗ ਚੁੱਕਾ ਸੀ ਲੇਕਿਨ ਜਥੇਦਾਰ ਸਾਹਿਬ ਨੇ ਜੋ ਫੈਸਲਾ ਦਿੱਤਾ, ਅਸੀਂ ਉਸ ਤੇ ਵੀ ਫੁੱਲ ਚੜਾਉਂਦੇ ਹਾਂ। ਉਨ੍ਹਾਂ ਨੇ ਕਿਹਾ ਕਿ ਐੱਸ.ਜੀ.ਪੀ.ਸੀ. ਮੁੱਖ ਪੰਡਾਲ ਲਗਾਏਗੀ ਅਤੇ ਜੋ ਪੰਜਾਬ ਸਰਕਾਰ ਪੰਡਾਲ ਲਗਾ ਰਹੀ ਹੈ, ਉਹ ਵੀ ਜੀਅ ਸੱਦ ਕੇ ਕਰੇ ਅਤੇ ਉਨ੍ਹਾਂ ਨੂੰ ਵੀ ਪ੍ਰੋਗਰਾਮ ਵਿਚ “ਜੀ ਆਇਆਂ ਨੂੰ”। ਇਸ ਲਈ ਪੰਜਾਬ ਸਰਕਾਰ ਵੀ ਆਪਣੇ ਪੰਡਾਲ ਵਿੱਚ ਤਕਰੀਬਨ 50 ਹਜ਼ਾਰ ਲੋਕਾਂ ਦੀ ਸ਼ਮੂਲੀਅਤ ਵਾਲਾ ਪੰਡਾਲ ਲਗਾ ਕੇ ਪ੍ਰੋਗਰਾਮ ਕਰ ਰਹੀ ਹੈ। ਉਸ ਤੋਂ ਬਾਅਦ ਫਿਰ ਮੁੱਖ ਮੰਤਰੀ ਜੀ ਨੇ ਐੱਸ.ਜੀ.ਪੀ.ਸੀ. ਦੇ ਪ੍ਰਧਾਨ ਸਾਹਿਬ ਨੂੰ ਬੇਨਤੀ ਕੀਤੀ, ਟੈਲੀਫੋਨ ਕੀਤਾ ਅਤੇ ਉਹ ਕਹਿੰਦੇ ਕਿ ਮੈਂ ਆ ਜਾਂਦਾ ਹਾਂ। ਫਿਰ ਗੱਲ ਹੋਈ ਤੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਜੇ ਦੋ ਸਟੇਜ ਵੀ ਲੱਗਣੇ ਹਨ ਤਾਂ 11 ਤਰੀਕ ਨੂੰ ਅਸੀਂ ਤੁਹਾਡੇ ਕੋਲ ਆ ਜਾਂਦੇ ਹਾਂ ਅਤੇ 12 ਤਰੀਕ ਨੂੰ ਤੁਸੀਂ ਸਾਡੇ ਕੋਲ ਆ ਜਾਓ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਤਾਂ ਕਿ ਸਾਂਝੀਵਾਲਤਾ ਦਾ ਸੁਨੇਹਾ ਲੋਕਾਂ ਵਿੱਚ ਜਾ ਸਕੇ ਅਤੇ ਲੋਕਾਂ ਦੇ ਵਿੱਚ ਦੁਬਿਧਾ ਨਾ ਹੋਵੇ ਕਿ ਮੈਂ ਕਿੱਧਰ ਜਾਣਾ ਹੈ। ਲੇਕਿਨ ਉਹ ਗੱਲ ਵੀ ਐੱਸ.ਜੀ.ਪੀ.ਸੀ. ਨੇ ਰਿਜੈਕਟ ਕਰ ਦਿੱਤੀ ਜਾਂ ਕਿਸੇ ਨੇ ਵੀ ਕੀਤੀ, ਮੈਂ ਇਸ ਗੱਲ ਵਿੱਚ ਨਹੀਂ ਜਾਣਾ ਚਾਹੁੰਦਾ। ਅੱਜ ਫਿਰ ਮੁੱਖ ਮੰਤਰੀ ਜੀ ਨੇ ਅਪੀਲ ਕੀਤੀ ਹੈ ਕਿ ਠੀਕ ਹੈ, ਦੋ ਪੰਡਾਲ ਵੀ ਲੱਗ ਗਏ, ਕੋਈ ਗੱਲ ਨਹੀਂ, ਉੱਥੇ ਲੱਖਾਂ ਬੰਦੇ ਜਾਂਦੇ ਹਨ, ਪੰਡਾਲਾਂ ਵਿੱਚ ਤਾਂ 50 ਹਜ਼ਾਰ ਜਾਂ 60 ਹਜ਼ਾਰ ਬੰਦੇ ਹੀ ਬੈਠ ਸਕਦੇ ਹਨ, ਉਹ ਬੰਦੇ ਦੋ ਪੰਡਾਲਾਂ ਵਿੱਚ ਬੈਠ ਜਾਣਗੇ। ਲੇਕਿਨ ਫਿਰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਦੋਨਾਂ ਪੰਡਾਲਾਂ ਦੇ ਲੋਕ ਇੱਕ-ਦੂਜੇ ਵਿੱਚ ਚਲੇ ਜਾਓ ਤਾਂ ਕਿ ਸਿੱਖ ਕੌਮ ਨੂੰ, ਜਿਹੜੇ ਗੁਰੂ ਨਾਨਕ ਨਾਮ ਲੇਵਾ ਹਨ, ਉਨ੍ਹਾਂ ਨੂੰ ਸੁਨੇਹਾ ਦੇ ਸਕੀਏ ਕਿ ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਤਾਂ ਅਸੀਂ ਇਕੱਠੇ ਹਾਂ। ਜਦੋਂ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਗੱਲ ਹੋਣੀ ਹੈ ਤਾਂ ਘੱਟੋ-ਘੱਟ ਉਦੋਂ ਤਾਂ ਇਕੱਠੇ ਬੈਠ ਜਾਈਏ। ਰੋਜ਼ ਰਾਜਨੀਤੀ ਕਰਨੀ ਹੈ, ਰੋਜ਼ ਇਹੀ ਕੰਮ ਕਰਨਾ ਹੈ, ਰੋਜ਼ ਸਿੱਠਣੀਆਂ ਦੇਣੀਆਂ ਹਨ, ਰੋਜ਼ ਲੜਾਈਆਂ ਕਰਨੀਆਂ ਹਨ, ਫਿਰ ਇਕੱਠੇ ਹੋਣਾ ਹੈ। ਇਸ ਕਰਕੇ ਮੈਂ ਹੱਥ ਜੋੜ ਕੇ ਫਿਰ ਆਪਣੇ ਸਾਹਮਣੇ ਬੈਠੇ ਭਰਾਵਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਅਤੇ ਐੱਸ.ਜੀ.ਪੀ.ਸੀ. ਦੇ ਪ੍ਰਧਾਨ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਡਾਲ ਸਜੇ ਹੋਏ ਹਨ, ਪੰਜਾਬ ਸਰਕਾਰ ਤੁਹਾਡੇ ਪੰਡਾਲ ਵਿੱਚ ਆਵੇਗੀ। ਮੁੱਖ ਮੰਤਰੀ ਜੀ ਦਾ ਸਾਨੂੰ ਵੀ ਆਦੇਸ਼ ਹੈ ਅਤੇ ਉਨ੍ਹਾਂ ਨੇ ਮਨ ਬਣਾਇਆ ਹੋਇਆ ਹੈ ਕਿ ਮੈਂ ਗੁਰੂ ਨਾਨਕ ਦੇਵ ਜੀ ਦੇ ਹਰ ਦਰ ਉੱਤੇ ਜਾਣਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਸ ਕਰਕੇ ਇਹ ਵੀ ਮੇਰੀ ਬੇਨਤੀ ਪ੍ਰਵਾਨ ਕਰਨ ਕਿ ਇਹ ਵੀ ਗੁਰੂ ਦੇ ਪੰਡਾਲ ਵਿੱਚ ਆਉਣ ਚਾਹੇ ਉਹ ਪੰਡਾਲ ਕੋਈ ਵੀ ਲਗਾ ਰਿਹਾ ਹੈ। ਮੇਰੀ ਅਕਾਲੀ ਦਲ ਨੂੰ ਵੀ ਬੇਨਤੀ ਹੈ, ਐੱਸ.ਜੀ.ਪੀ.ਸੀ. ਨੂੰ ਵੀ ਬੇਨਤੀ ਹੈ ਕਿ ਜੇ ਤੁਸੀਂ ਕੇਂਦਰ ਸਰਕਾਰ ਦੇ ਲੱਗੇ ਹੋਏ ਪੰਡਾਲ ਤੇ ਜਾ ਸਕਦੇ ਹੋ ਤਾਂ ਪੰਜਾਬ ਸਰਕਾਰ ਤਾਂ ਤੁਹਾਡੀ ਆਪਣੀ ਹੈ, ਇਹ ਪੰਡਾਲ ਕੋਈ

ਪੰਜਾਬ ਸਰਕਾਰ ਦਾ ਨਹੀਂ ਹੈ, ਇਹ ਲੋਕਾਂ ਦਾ ਪੰਡਾਲ ਹੈ। ਲੋਕਾਂ ਵੱਲੋਂ ਉਥੇ ਪੈਸਾ ਲਗਾਇਆ ਗਿਆ ਹੈ। ਜੇਕਰ ਐਸ.ਜੀ.ਪੀ.ਸੀ. ਨੇ ਪੰਡਾਲ ਬਣਾਇਆ ਹੈ ਤਾਂ ਉਥੇ ਵੀ ਲੋਕਾਂ ਦਾ ਪੈਸਾ ਹੀ ਲੱਗਿਆ ਹੈ। ਅਸੀਂ ਇਹ ਹੱਥ ਜੋੜ ਕੇ ਬੇਨਤੀ ਕਰਕੇ ਆਏ ਸੀ ਕਿ ਤੁਸੀਂ ਸਾਡਾ ਪੰਡਾਲ ਸਾਂਭ ਲਓ। ਜਥੇਦਾਰ ਸਾਹਿਬ ਦੀ ਪ੍ਰਧਾਨਗੀ ਦੇ ਵਿੱਚ ਉਥੇ ਫੰਕਸ਼ਨ ਚਲਾ ਲਓ। ਮੁੱਖ ਮੰਤਰੀ ਜੀ ਇੱਕ ਨਿਮਾਣੇ ਦੇ ਤੌਰ ਤੇ ਥੱਲੇ ਬੈਠਣਗੇ। ਲੇਕਿਨ ਇਹ ਗੱਲ ਨਹੀਂ ਮੰਨੀ ਗਈ ਪਰੰਤੂ ਹੁਣ ਤਾਂ ਇਹ ਗੱਲ ਮੰਨ ਲਓ ਕਿ ਦੋਨੋਂ ਪਾਸੇ ਹੀ ਆ ਜਾਓ। ਕਿਸੇ ਤਰੀਕੇ ਨਾਲ ਸਾਰੀ ਕੌਮ ਨੂੰ ਇਹ ਸੁਨੇਹਾ ਚਲਿਆ ਜਾਵੇ ਕਿ ਅਸੀਂ ਇਕੱਠੇ ਹਾਂ ਅਤੇ ਸਿੱਖ ਕੌਮ ਇਕੱਠੇ ਤੌਰ ਤੇ ਮਨਾ ਰਹੀ ਹੈ, ਇਸ ਨਾਲ ਸਾਂਝੀਵਾਲਤਾ ਦਾ ਸੰਦੇਸ਼ ਲੋਕਾਂ ਵਿੱਚ ਜਾਵੇਗਾ। ਸੋ, ਇਸ ਤੋਂ ਬਾਅਦ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵੱਲੋਂ ਸੁਲਤਾਨਪੁਰ ਲੋਧੀ ਵਿਖੇ ਪੰਜਾਹ ਹਜ਼ਾਰ ਸੰਗਤਾਂ ਲਈ ਪੰਡਾਲ ਲਗਾਇਆ ਗਿਆ ਹੈ ਅਤੇ ਡੇਰਾ ਬਾਬਾ ਨਾਨਕ ਵਿਖੇ ਵੀ ਇੰਨਾ ਵੱਡਾ ਹੀ ਪੰਡਾਲ ਲਗਾਇਆ ਗਿਆ ਹੈ। ਸਪੀਕਰ ਸਾਹਿਬ, ਪ੍ਰਦਰਸ਼ਨੀਆਂ ਵੀ ਲਗਾਈਆਂ ਗਈਆਂ ਹਨ ਜਿਸ ਦੇ ਵਿੱਚ ਗੁਰੂ ਸਾਹਿਬ ਅਤੇ ਦੂਜੇ ਗੁਰੂ ਸਾਹਿਬਾਨਾਂ ਦੀਆਂ ਜੀਵਨੀਆਂ ਨੂੰ ਦਰਸਾਇਆ ਗਿਆ ਹੈ। ਉਨ੍ਹਾਂ ਦੀ ਬਾਣੀ ਦੀ ਵਿਆਖਿਆ ਕੀਤੀ ਗਈ ਹੈ। ਇਸ ਤਰ੍ਹਾਂ ਸਾਰੇ ਵਿਭਾਗਾਂ ਵੱਲੋਂ ਪ੍ਰਦਰਸ਼ਨੀ ਲਗਾਈ ਗਈ ਹੈ। ਸਰਕਾਰ ਵੱਲੋਂ 800 ਏਕੜ ਵਿੱਚ ਟੈਂਟ ਸਿਟੀ ਬਣਾਇਆ ਗਿਆ ਹੈ, ਜਿਸ ਦੇ ਵਿੱਚ 35,000 ਹਜ਼ਾਰ ਸਿੱਖ ਸ਼ਰਧਾਲੂ ਉੱਥੇ ਰਹਿ ਸਕਦੇ ਹਨ। ਇਸੇ ਤਰ੍ਹਾਂ 3500 ਸ਼ਰਧਾਲੂ ਡੇਰਾ ਬਾਬਾ ਨਾਨਕ ਵਿਖੇ ਰਹਿ ਸਕਦੇ ਹਨ। ਉਨ੍ਹਾਂ ਨੂੰ ਫਰੀ ਸੇਵਾ ਦਿੱਤੀ ਗਈ ਹੈ ਅਤੇ ਕੋਈ ਵੀ ਉਥੇ ਆ ਕੇ ਰਹਿ ਸਕਦਾ ਹੈ। ਹਰ ਤਰ੍ਹਾਂ ਦੀ ਸੇਵਾ ਅਤੇ ਸੁਵਿਧਾ ਸਾਰਿਆਂ ਨੂੰ ਪ੍ਰੋਵਾਈਡ ਕੀਤੀ ਗਈ ਹੈ। ਸੁਲਤਾਨਪੁਰ ਲੋਧੀ ਵਿਖੇ ਸੰਗਤਾਂ ਨੂੰ ਲਿਜਾਉਣ ਲਈ ਬੱਸਾਂ ਵੀ ਲਗਾਈਆਂ ਗਈਆਂ ਹਨ ਅਤੇ ਰਹਿਣ ਦੀ ਸੁਵਿਧਾ ਵੀ ਸੰਗਤਾਂ ਨੂੰ ਦਿੱਤੀ ਗਈ ਹੈ। ਇਸੇ ਤਰ੍ਹਾਂ ਹਰ ਤਰ੍ਹਾਂ ਦੀ ਸਫਾਈ ਦਾ ਉੱਥੇ ਪ੍ਰਬੰਧ ਕੀਤਾ ਗਿਆ ਹੈ। ਮੈਂ ਇੱਕ ਗੱਲ ਹੋਰ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਗੁਰੂ ਸਾਹਿਬ ਜੀ ਦੇ ਜੀਵਨ ਅਤੇ ਬਾਣੀ ਤੇ ਆਧਾਰਿਤ ਪੰਜਾਬ ਵਿੱਚ ਲਾਈਟ ਐਂਡ ਸ਼ੋਅ ਪ੍ਰੋਗਰਾਮ ਚਲਾਏ ਗਏ ਹਨ ਅਤੇ ਉਸੇ ਤਰ੍ਹਾਂ ਗੁਰੂ ਸਾਹਿਬ ਜੀ ਦੀ ਜੀਵਨੀ ਤੇ ਆਧਾਰਿਤ ਲਾਈਟ ਐਂਡ ਸ਼ੋਅ ਸੁਲਤਾਨਪੁਰ ਲੋਧੀ ਵਿਖੇ ਵੀ ਚੱਲ ਰਿਹਾ ਹੈ। ਪੰਜਾਬ ਸਰਕਾਰ ਵੱਲੋਂ ਚਾਰ ਪੁਸਤਕਾਂ ਗੁਰੂ ਸਾਹਿਬ ਜੀ ਦੇ ਜੀਵਨੀ ਬਾਰੇ ਤਿਆਰ ਕੀਤੀਆਂ ਗਈਆਂ ਹਨ ਅਤੇ ਉਸ ਵਿੱਚੋ ਇੱਕ ਸੁਰਜੀਤ ਪਾਤਰ ਜੀ ਵੱਲੋਂ ਬਣਾਈ ਗਈ ਹੈ, ਜੋ ਕਿ ਗੁਰੂ ਸਾਹਿਬ ਜੀ ਦੀ ਜੀਵਨੀ ਨੂੰ ਦਰਸਾਉਂਦੀਆਂ ਹਨ। ਜਿੱਥੇ-ਜਿੱਥੇ ਗੁਰੂ ਸਾਹਿਬ ਵੱਲੋਂ ਯਾਤਰਾਵਾਂ ਕੀਤੀਆਂ ਗਈਆਂ ਸਨ, ਇਨ੍ਹਾਂ ਪੁਸਤਕਾਂ ਵਿੱਚ ਉਨ੍ਹਾਂ ਗੁਰਦੁਆਰਾ ਸਾਹਿਬਾਨਾਂ ਨੂੰ ਦਰਸਾਇਆ ਗਿਆ ਹੈ। ਇਸ ਤੋਂ ਇਲਾਵਾ ਸੈਮੀਨਾਰ, ਗੋਸ਼ਟੀਆਂ, ਨਾਟਕ ਅਤੇ ਹੋਰ ਸਾਹਿਤਕ ਪ੍ਰੋਗਰਾਮ ਇੱਕ ਸਾਲ ਤੋਂ ਪੰਜਾਬ ਵਿੱਚ ਚੱਲ ਰਹੇ ਹਨ ਅਤੇ ਇਹ ਆਉਣ ਵਾਲੇ ਸਾਲ ਤੱਕ ਚੱਲਦੇ ਰਹਿਣਗੇ।ਪੰਜਾਬ ਸਰਕਾਰ ਵੱਲੋਂ ਕਰਿੱਡ ਦੇ ਰਾਹੀਂ 7 ਅਤੇ 8 ਨਵੰਬਰ ਨੂੰ ਇੱਕ ਅੰਤਰ ਰਾਸ਼ਟਰੀ ਸੈਮੀਨਾਰ ਕੀਤਾ ਜਾ ਰਿਹਾ ਹੈ। ਇਸ ਤਰ੍ਹਾਂ ਇੱਕ ਸਮੂਹ ਧਰਮਾਂ ਦੀ ਸਾਂਝੀਵਾਲਤਾ ਨੂੰ ਦਰਸਾਉਂਦਾ ਇੱਕ ਨੂਰ ਇੰਟਰਫੇਸ ਇਨਕਲੇਵ 9

ਨਵੰਬਰ ਨੂੰ ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਕਰਵਾਇਆ ਜਾ ਰਿਹਾ ਹੈ ਜਿਸ ਵਿੱਚ ਸਤਿਕਾਰਯੋਗ ਦਲਾਈਲਾਮਾ ਜੀ, ਜਥੇਦਾਰ ਸਾਹਿਬਾਨਾਂ ਦੇ ਨਾਲ-ਨਾਲ ਉੱਘੀਆਂ ਸ਼ਖਸੀਅਤਾਂ ਵੀ ਪਹੁੰਚਣਗੀਆਂ। 10 ਨਵੰਬਰ ਨੂੰ ਪੰਜਾਬ ਸਰਕਾਰ ਵੱਲੋਂ ਵਿਸ਼ਵ ਪੱਧਰੀ 550ਵੇਂ ਉੱਘੇ ਪੰਜਾਬੀਆਂ ਨੂੰ ਮੁੱਖ ਮੰਤਰੀ, ਪੰਜਾਬ ਜੀ ਸਨਮਾਨਿਤ ਕਰਨਗੇ।ਇਸ ਦੇ ਨਾਲ ਹੀ ਸਪੀਕਰ ਸਾਹਿਬ, ਪੰਜਾਬ ਸਰਕਾਰ ਗੁਰੂ ਸਾਹਿਬ ਦੀ ਬਾਣੀ ਨੂੰ, ਉਨ੍ਹਾਂ ਦੀ ਫਿਲਾਸਫੀ ਨੂੰ, ਉਨ੍ਹਾਂ ਦੇ ਜੀਵਨ ਨੂੰ ਅਗਲੀਆਂ ਜੈਨਰੇਸ਼ਨਾਂ ਤੱਕ ਲਿਜਾਉਣ ਲਈ 11 ਯੂਨੀਵਰਸਿਟੀਆਂ ਵਿੱਚ ਉਨ੍ਹਾਂ ਦੀ ਚੇਅਰ ਸਥਾਪਿਤ ਕਰਨ ਲਈ ਤਿਆਰੀ ਕਰ ਰਹੀ ਹੈ ਤਾਂ ਕਿ ਗੁਰੂ ਸਾਹਿਬ ਦੀ ਜਿਹੜੀ ਬਾਣੀ ਹੈ, ਜਿਹੜੀ ਫਿਲਾਸਫੀ ਹੈ ਅਤੇ ਜਿਹੜਾ ਸੰਦੇਸ਼ ਹੈ, ਉਸ ਨੂੰ ਅੱਗੇ ਤੱਕ ਲਿਜਾਇਆ ਜਾ ਸਕੇ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਦੱਸਿਆ ਜਾ ਸਕੇ । ਇਸ ਤਰ੍ਹਾਂ ਸੁਲਤਾਨਪੁਰ ਲੋਧੀ ਵਿਖੇ ਜਿਵੇਂ ਹੁਣੇ ਸਾਬਕਾ ਮੁੱਖ ਮੰਤਰੀ ਪੰਜਾਬ ਜੀ ਨੇ ਗੱਲ ਕੀਤੀ ਹੈ ਕਿ 70 ਏਕੜ ਦੇ ਵਿੱਚ ਪਿੰਡ ਬਾਬਾ ਨਾਨਕ ਵਿਖੇ ਇੱਕ ਹੈਰੀਟੇਜ ਮਿਊਜ਼ੀਅਮ ਕੇਂਦਰ ਸਰਕਾਰ ਦੀ ਸਹਾਇਤਾ ਨਾਲ ਤਿਆਰ ਕੀਤਾ ਜਾ ਰਿਹਾ ਹੈ।ਜਿਸ ਵਿੱਚ ਗੁਰੂ ਸਾਹਿਬ ਦੀ ਜੀਵਨੀ ਲਈ ਇੱਕ ਮਿਊਜ਼ੀਅਮ ਤਿਆਰ ਕੀਤਾ ਜਾਵੇਗਾ ਅਤੇ ਇਸ ਨੂੰ ਤਿਆਰ ਕਰਨ ਲਈ ਤਿਆਰੀਆਂ ਜਾਰੀ ਹਨ। ਇੱਕ ਨੈਸ਼ਨਲ ਇੰਸਟੀਚਿਊਟ ਇੰਟਰਫੇਸ ਆਫ ਸਟੱਡੀਜ਼, ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਬਣਾਇਆ ਜਾ ਰਿਹਾ ਹੈ ਜਿੱਥੇ ਵੱਖ-ਵੱਖ ਧਰਮਾਂ ਦੀ ਗੁਰੂ ਨਾਨਕ ਸਾਹਿਬ ਨਾਲ ਜੋੜ ਕੇ ਸਟੱਡੀ ਹੋਵੇਗੀ ਅਤੇ ਇਹ ਇੱਕ ਬਹੁਤ ਵੱਡਾ ਨਿਵੇਕਲੇ ਕਿਸਮ ਦਾ ਇੰਸਟੀਚਿਊਟ ਤਿਆਰ ਕੀਤਾ ਜਾ ਰਿਹਾ ਹੈ। ਮਾਨਯੋਗ ਸਪੀਕਰ ਸਾਹਿਬ, ਹੁਣੇ ਸਾਬਕਾ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਇਹ ਪੰਜ ਵਾਰ ਮੁੱਖ ਮੰਤਰੀ ਰਹੇ ਹਨ ਅਤੇ ਬਹੁਤ ਲੰਮਾਂ ਸਮਾਂ ਇਨ੍ਹਾਂ ਨੇ ਰਾਜ ਕੀਤਾ ਹੈ। ਇਨ੍ਹਾਂ ਦਾ ਆਪਣਾ ਐਕਸਪੀਰੀਐਂਸ ਹੈ। ਇਨ੍ਹਾਂ ਨੇ ਆਪਣੇ ਐਕਸਪੀਰੀਐਂਸ ਬਾਰੇ ਦੱਸਿਆ ਹੈ ਅਤੇ ਨਾਲ ਇਹ ਵੀ ਕਿਹਾ ਹੈ ਕਿ ਪੰਜਾਬ ਦੇ ਵਿੱਚ ਬਹੁਤ ਜ਼ਿਆਦਾ ਗਰੀਬੀ ਹੈ ਅਤੇ ਪੰਜਾਬ ਦੇ ਵਿੱਚ ਪੜ੍ਹਾਈ ਵੀ ਬਹੁਤ ਘੱਟ ਹੈ।ਉਸ ਦੇ ਲਈ ਪੰਜਾਬ ਸਰਕਾਰ ਪਹਿਲਾਂ ਹੀ ਬਹੁਤ ਚਿੰਤਿਤ ਹੈ ਕਿਉਂਕਿ ਚਾਹੇ ਪਿਛਲੀਆਂ ਸਰਕਾਰਾਂ ਦੀ, ਚਾਹੇ ਲੀਡਰਾਂ ਦੀ ਢਿੱਲ ਰਹੀ ਹੋਵੇ, ਅੱਜ ਗਰੀਬੀ ਹੈ। ਐਜੂਕੇਸ਼ਨ ਦਾ ਸਿਸਟਮ ਓਨਾ ਵਧੀਆ ਤਿਆਰ ਨਹੀਂ ਮਿਲਿਆ, ਜਿਹੜਾ ਇਸ ਸਰਕਾਰ ਵੇਲੇ ਮਿਲਿਆ। ਇਸ ਲਈ ਪੰਜਾਬ ਸਰਕਾਰ ਵੱਲੋਂ ਗੁਰੂ ਨਾਨਕ ਸਾਹਿਬ ਦੇ ਨਾਮ ਤੇ ਅੱਜ ਇੱਕ ਨਵੀਂ ਯੂਨੀਵਰਸਿਟੀ ਲਿਆਂਦੀ ਜਾ ਰਹੀ ਹੈ। ਇਸ ਤਰ੍ਹਾਂ ਇੱਕ ਸਕਿੱਲ ਯੂਨੀਵਰਸਿਟੀ ਬਣਾਈ ਜਾ ਰਹੀ ਹੈ। ਸਰਕਾਰੀ ਕਾਲਜ ਖੋਲ੍ਹੇ ਜਾ ਰਹੇ ਹਨ। ਬੇਬੇ ਨਾਨਕੀ ਜੀ ਦੇ ਨਾਮ ਤੇ ਸੁਲਤਾਨਪੁਰ ਲੋਧੀ ਦੇ ਵਿੱਚ ਲੜਕੀਆਂ ਵਾਸਤੇ ਇੱਕ ਕਾਲਜ ਖੋਲ੍ਹਿਆ ਗਿਆ ਹੈ। ਇਸੇ ਤਰ੍ਹਾਂ 19 ਨਵੀਆਂ ਆਈ.ਟੀ.ਆਈਜ਼, ਕਾਲਜ ਪੰਜਾਬ ਦੇ ਵਿੱਚ ਇਸ ਸਾਲ ਦੇ ਵਿੱਚ ਸਥਾਪਿਤ ਕੀਤੇ ਜਾ ਰਹੇ ਹਨ। ਇੱਕ ਸਕਿੱਲ ਨੂੰ ਡਿਵੈਲਪ ਕਰਨ ਲਈ ਟਾਟਾ ਦੇ ਨਾਲ ਮਿਲ ਕੇ 500 ਕਰੋੜ ਰੁਪਏ ਦੀ ਲਾਗਤ ਦੇ ਨਾਲ ਇੱਕ ਇੰਸਟੀਚਿਊਟ ਸੁਲਤਾਨਪੁਰ ਲੋਧੀ ਅਤੇ ਕਪੂਰਥਲੇ ਵਿੱਚ ਬਣਾਇਆ ਜਾ ਰਿਹਾ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਸਿੱਖਿਆ ਦੇ ਖੇਤਰ ਵਿੱਚ ਹੋਰ ਵੀ ਬਹੁਤ ਵੱਡੇ ਕੰਮ ਹੋ ਰਹੇ ਹਨ। ਸੋ, ਮੈਂ ਅੱਜ ਬੇਨਤੀ

ਕਰਨੀ ਚਾਹੁੰਦਾ ਹਾਂ ਕਿ ਅੱਜ ਸਾਨੂੰ ਇੱਕ ਬਹੁਤ ਵੱਡਾ ਸੁਭਾਗਾ ਮੌਕਾ ਮਿਲਿਆ ਹੈ ਕਿ ਅਸੀਂ ਸਾਂਝੀਵਾਲਤਾ ਦਾ ਸੰਦੇਸ਼ ਦੇਈਏ। ਮੈਂ ਲੀਡਰ ਆਫ ਦਿ ਆਪੋਜੀਸ਼ਨ ਦਾ ਅਤੇ ਬਹੁਤ ਸਾਰੀਆਂ ਹੋਰ ਪਾਰਟੀਆਂ ਦੇ ਲੀਡਰਾਂ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੁੱਖ ਮੰਤਰੀ ਜੀ ਨਾਲ ਮਿਲ ਕੇ ਇਕੱਠੇ ਹੋ ਕੇ ਇਹ ਪ੍ਰੋਗਰਾਮ ਅਤੇ ਜਸ਼ਨ ਮਨਾਉਣ ਦੀ ਗੱਲ ਕੀਤੀ ਹੈ। ਇਸ ਲਈ ਮੈਂ ਫਿਰ ਬੇਨਤੀ ਕਰਦਾ ਹਾਂ ਕਿ ਪੰਜਾਬ ਸਰਕਾਰ, SGPC ਅਤੇ ਹੋਰ ਸੰਸਥਾਵਾਂ ਇਕੱਠੇ ਇਹ ਪੁਰਬ ਮਨਾਉਣ ਅਤੇ ਇਨ੍ਹਾਂ ਸਮਾਗਮਾਂ ਵਿੱਚ ਸ਼ਾਮਿਲ ਹੋਣ ਤਾਂ ਕਿ ਇਹ ਪੁਰਬ ਅਸੀਂ ਵਧੀਆ ਤਰੀਕੇ ਨਾਲ ਮਨਾ ਸਕੀਏ। ਇਸ ਦੇ ਨਾਲ ਹੀ ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਧੰਨਵਾਦ, ਚੰਨੀ ਜੀ, Thank you, thank you, ਹਾਂ ਜੀ, ਸ਼੍ਰੀ ਬੁੱਧ ਰਾਮ ਜੀ।

**ਸ਼੍ਰੀ ਬੁੱਧ ਰਾਮ (ਬੁਢਲਾਡਾ, ਐਸ.ਸੀ.):** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਅੱਜ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨਾਲ ਸਬੰਧਿਤ ਮਤੇ ਤੇ ਬੋਲਣ ਦਾ ਮੌਕਾ ਦਿੱਤਾ। ਸਭ ਤੋਂ ਪਹਿਲਾਂ ਮੈਂ ਮਤੇ ਦੀ ਪੁਰਜ਼ੋਰ ਪ੍ਰੋੜਤਾ ਕਰਦਾ ਹਾਂ ਕਿਉਂਕਿ ਅਸੀਂ ਬਹੁਤ ਵਡਭਾਗੀ ਹਾਂ ਜਿਹੜੇ ਲੋਕ ਲਗਭਗ 50 ਸਾਲ ਤੋਂ ਵੱਧ ਉਮਰ ਦੇ ਹਨ, ਜਿਨ੍ਹਾਂ ਨੂੰ ਇਹ ਮੌਕਾ ਮਿਲਿਆ ਹੈ। ਜਦੋਂ ਪਿਛਲੀ ਵਾਰ 500 ਸਾਲਾ ਪੁਰਬ ਮਨਾਇਆ ਗਿਆ ਸੀ ਉਦੋਂ ਸਾਨੂੰ ਸਕੂਲ ਦੇ ਵਿੱਚ ਦੱਸਿਆ ਗਿਆ ਕਿ ਥਰਮਲ ਪਲਾਂਟ ਖੁੱਲ੍ਹ ਰਿਹਾ ਹੈ ਜਿਸ ਨਾਲ ਬਿਜਲੀ ਪੈਦਾ ਹੋਇਆ ਕਰੇਗੀ। ਅੱਜ ਫਿਰ 550ਵਾਂ ਪ੍ਰਕਾਸ਼ ਪੁਰਬ ਮਨਾਉਣ ਦਾ ਮੌਕਾ ਪ੍ਰਾਪਤ ਹੋਇਆ ਹੈ। ਮੈਨੂੰ ਸ੍ਰੀ ਨਨਕਾਣਾ ਸਾਹਿਬ ਜਥੇ ਨਾਲ ਜਾਣ ਦਾ ਮੌਕਾ ਮਿਲਿਆ। ਮੇਰੀ ਖੁਸ਼ਕਿਸਮਤੀ ਸੀ ਕਿ ਮੈਨੂੰ 20 ਮਿੰਟ ਸ੍ਰੀ ਨਨਕਾਣਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਸ਼ਵਵਿਆਪੀ ਸਰੂਪ ਤੇ ਬੋਲਣ ਦਾ ਮੌਕਾ ਮਿਲਿਆ। ਸ੍ਰੀ ਗੁਰੂ ਨਾਨਕ ਸਾਹਿਬ ਦਾ ਫਲਸਫਾ ਉਨ੍ਹਾਂ ਦੀ ਸਮੁੱਚੀ ਬਾਣੀ ਵਿੱਚ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿੱਚ ਸਾਰੇ ਭਗਤਾਂ, ਭੱਟਾਂ ਅਤੇ ਮਹਾਂਪੁਰਸ਼ਾਂ ਦੀ ਜਿਹੜੀ ਬਾਣੀ ਹੈ, ਉਨ੍ਹਾਂ ਸਾਰਿਆਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਦੇ ਫਲਸਫੇ ਨੂੰ ਅੱਗੇ ਵਧਾਉਣ ਦਾ ਕੰਮ ਕੀਤਾ। ਸੰਨ 1604 ਵਿੱਚ ਪੰਜਵੇਂ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਥਾਪਨਾ ਕੀਤੀ। ਗੁਰੂ ਨਾਨਕ ਦੇਵ ਜੀ ਦਾ ਸਾਰਾ ਫਲਸਫਾ ਅਤੇ ਵਿਚਾਰਧਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿੱਚ ਦਰਜ ਹੈ। ਜਿਵੇਂ ਦੱਸਿਆ ਗਿਆ ਹੈ:-

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ।।*
*ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।।*

ਏਨੀ ਵੱਡੀ ਮਹਾਨ ਅਤੇ ਇਨਕਲਾਬੀ ਗੱਲ ਅੱਜ ਕੋਈ ਨਹੀਂ ਕਹਿ ਸਕਦਾ ਪਰ 550 ਸਾਲ ਪਹਿਲਾਂ ਇਹ ਗੱਲ ਗੁਰੂ ਨਾਨਕ ਦੇਵ ਜੀ ਨੇ ਆਖੀ ਹੈ। ਇਹ ਵਿਚਾਰਧਾਰਾ ਅਗਲੇ ਗੁਰੂਆਂ ਨੇ ਵੀ ਲਾਗੂ ਕੀਤੀ ਹੈ। ਅਸੀਂ ਜਦੋਂ ਮੂਲ ਮੰਤਰ ਪੜ੍ਹਦੇ ਹਾਂ ੧ੴ ਉਚਾਰ ਕੇ, ਗੁਰੂ ਨਾਨਕ ਸਾਹਿਬ ਜੀ ਨੇ ਦੱਸਿਆ ਕਿ

ਪਰਮੇਸ਼ਰ ਇੱਕ ਹੈ। ਭਾਵੇਂ ਉਸ ਵੇਲੇ ਵੱਖ ਵੱਖ ਤਰ੍ਹਾਂ ਦੇ ਫਲਸਫੇ ਚੱਲਦੇ ਸਨ। ਅਸੀਂ ਸੋਹਿਲਾ ਸਾਹਿਬ ਪੜ੍ਹਦੇ ਹਾਂ ਜਿਸ ਵਿੱਚ ਦਰਜ ਹੈ

*ਛਿਅ ਘਰ ਛਿਅ ਗੁਰ ਛਿਅ ਉਪਦੇਸ।।*

*ਗੁਰੁ ਗੁਰੁ ਏਕੋ ਵੇਸ ਅਨੇਕ।।੧।।*

*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ।।*

*ਸੋ ਘਰੁ ਰਾਖੁ ਵਡਾਈ ਤੋਇ।। ੧।। ਰਹਾਉ।।*

*ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ।।*

*ਸੂਰਜ ਏਕੋ ਰੁਤਿ ਅਨੇਕ ।।*

*ਨਾਨਕ ਕਰਤੇ ਕੇ ਕੇਤੇ ਵੇਸ।।੨ ।।੨।।*

ਇਸ ਗੁਰਬਾਣੀ ਵਿੱਚ 6 ਘਰਾਂ ਦਾ ਵਰਣਨ ਹੈ, ਸਾਂਢ, ਨਿਆਇ, ਵਿਸ਼ੇਸਕ, ਯੋਗ, ਮੀਮਾਂਸਾ, ਵੇਦਾਂਤ। ਛੇ ਇਨ੍ਹਾਂ ਦੇ ਘਰ ਸੀ ਅਤੇ ਛੇ ਇਨ੍ਹਾਂ ਦੇ ਗੁਰੂ ਸੀ। ਕਪਲ, ਗੋਤਮ,ਕਣਾਦ, ਪਤੰਜਲੀ, ਜੈਮਨੀ, ਵਿਆਸ।ਛੇ ਤਰ੍ਹਾਂ ਦੇ ਹੀ ਅੱਗੇ ਉਪਦੇਸ਼ ਸਨ ਪਰ ਗੁਰੂ ਸਾਹਿਬ ਨੇ ਕਿਹਾ ਕਿ ਭਾਵੇਂ ਛੇ ਘਰ ਹਨ, ਛੇ ਉਪਦੇਸ਼ ਹਨ ਪਰ ਗੁਰੂ ਇੱਕ ਹੀ ਹੈ। ਵੇਸ ਅਲੱਗ ਹੋ ਸਕਦੇ ਹਨ। ਜਦੋਂ ਸਿੱਧ ਗੋਸ਼ਟਿ ਹੋਈ, ਉਸ ਵੇਲੇ ਗੁਰੂ ਸਾਹਿਬ ਨੂੰ ਸਿੱਧਾਂ ਨੇ ਪੁੱਛਿਆ ਕਿ ਤੁਹਾਡਾ ਗੁਰੂ ਕੌਣ ਹੈ ਅਤੇ ਤੁਸੀਂ ਕਿਸ ਦੇ ਚੇਲੇ ਹੋ ਤਾਂ ਗੁਰੂ ਸਾਹਿਬ ਨੇ ਕਿਹਾ ਕਿ:-

*ਸਬਦੁ ਗੁਰੂ ਸੁਰਤਿ ਧੁਨਿ ਚੇਲਾ।।*

*ਕਿ ਮੇਰਾ ਗੁਰੂ ਸਬਦੁ ਹੈ ਅਤੇ ਮੇਰੀ ਸੁਰਤਿ ਚੇਲਾ ਹੈ।*

ਸ਼ਬਦ ਇੱਕ ਕਰੀਏਟਿਵ ਪਾਵਰ ਹੈ, ਜਿਸ ਨੇ ਕਿ ਸਾਰਾ ਸੰਸਾਰ ਪੈਦਾ ਕੀਤਾ ਹੈ।ਸ਼ਬਦ ਹੀ ਅਸਲੀ ਗੁਰੂ ਹੈ ਅਤੇ ਵੇਸ ਅਨੇਕ ਹੋ ਸਕਦੇ ਹਨ। ਵਿਸੁਏ, ਚਸੁਆ ਜਿਹੜੇ ਹਨ ਇਹ ਉਸ ਸਮੇਂ ਨੂੰ ਮਾਪਣ ਦੇ ਪੈਮਾਨੇ ਸਨ। ਜੇਕਰ ਅਸੀਂ 15 ਵਾਰੀ ਅੱਖ ਝਪਕੀਏ ਤਾਂ ਇੱਕ ਵਿਸੁਆ ਬਣਦਾ ਹੈ। ਇਨ੍ਹਾਂ ਦੀ duration ਇਹ ਹੈ ਕਿ 30 ਵਿਸੂਏ ਦਾ ਇੱਕ ਚਸਾ ਬਣਦਾ ਹੈ ਅਤੇ 60 ਚਸਿਆਂ ਦਾ ਇੱਕ ਪਲ ਬਣਦਾ ਹੈ। 60 ਪਲ ਦੀ ਇੱਕ ਘੜੀ ਬਣਦੀ ਹੈ। ਸਾਢੇ ਸੱਤ ਘੜੀਆਂ ਦਾ ਇੱਕ ਪਹਿਰ ਬਣਦਾ ਹੈ ਅਤੇ ਅੱਠ ਪਹਿਰ ਦਾ ਇੱਕ ਦਿਨ ਬਣਦਾ ਹੈ। ਰੁੱਤਾਂ ਭਾਵੇਂ ਜਿੰਨੀਆਂ ਮਰਜ਼ੀ ਬਣ ਜਾਣ ਪਰ ਸੂਰਜ ਇੱਕੋ ਹੀ ਹੈ। ਇਸ ਕਰਕੇ ਪਰਮਾਤਮਾ ਇੱਕ ਹੈ, ਸ਼ਬਦ ਇੱਕ ਹੈ। ਵੇਸ ਅਲੱਗ-ਅਲੱਗ ਹੋ ਸਕਦੇ ਹਨ। ਇਹ ਹੀ ਗੁਰੂ ਸਾਹਿਬ ਦਾ ਫਲਸਫਾ ਹੈ ਪਰ ਜਦੋਂ ਮੈਂ ਸ੍ਰੀ ਨਨਕਾਣਾ ਸਾਹਿਬ ਵਿਖੇ ਬੋਲ ਰਿਹਾ ਸੀ ਤਾਂ ਮੈਂ ਇੱਕ ਗੱਲ ਕਹੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਇੱਕ ਅਜਿਹੇ ਮੁਕੱਦਸ ਗ੍ਰੰਥ ਹਨ। ਭਾਵੇਂ ਬਾਕੀ ਗ੍ਰੰਥ ਵੀ ਬਹੁਤ ਮੁਕੱਦਸ ਹਨ, ਵੇਦ ਹਨ

ਚਾਹੇ ਰਮਾਇਣ ਹੈ ਚਾਹੇ ਬਾਈਬਲ, ਕੁਰਾਨ ਹੈ ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜਿਹੇ ਹਨ, ਜਿਨ੍ਹਾਂ ਨੂੰ ਗੁਰੂ ਦਾ ਦਰਜਾ ਮਿਲਿਆ, ਜਿਸ ਵਿਚ 36 ਭਗਤਾਂ, ਗੁਰੂਆਂ ਅਤੇ ਭੱਟਾਂ ਦੀ ਬਾਣੀ ਦਰਜ ਹੈ। ਇਸ ਵਿਚ 6 ਗੁਰੂ ਸਾਹਿਬ ਦੀ ਬਾਣੀ ਦਰਜ ਹੈ। ਗੁਰੂਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਹੈ। ਇਸ ਵਿਚ ਪੰਦਰਾਂ ਭਗਤਾਂ ਦੀ ਬਾਣੀ ਦਰਜ ਹੈ। ਇਹ ਉਨ੍ਹਾਂ ਭਗਤਾਂ ਦੀ ਬਾਣੀ ਦਰਜ ਹੈ ਜਿਨ੍ਹਾਂ ਨਾਲ ਉਸ ਸਮੇਂ ਛੂਆ-ਛਾਤ ਕੀਤੀ ਜਾਂਦੀ ਸੀ, ਜਿਨ੍ਹਾਂ ਵਿਚ ਭਗਤ ਰਾਮਾਨੰਦ, ਪਰਮਾਨੰਦ ਜੀ, ਸੂਰਦਾਸ, ਜੈਦੇਵ, ਭੀਖਣ ਜੀ, ਫਰੀਦ ਜੀ, ਰਵਿਦਾਸ ਜੀ, ਨਾਮਦੇਵ ਜੀ, ਕਬੀਰ ਜੀ, ਤ੍ਰਿਲੋਚਨ ਜੀ, ਸਧਨਾ ਜੀ, ਸੈਣ ਜੀ, ਬੇਣੀ ਜੀ, ਪੀਪਾ ਜੀ ਅਤੇ ਧੰਨਾ ਜੀ। 11 ਭੱਟਾਂ ਦੀ ਵੀ ਬਾਣੀ ਦਰਜ ਹੈ, ਕਲ, ਸਲ, ਨਲ, ਭਲ, ਬਲ, ਜਾਲਪ , ਭਿਖਾ, ਗੋਇੰਦ, ਕੀਰਤ, ਮਥਰਾ ਅਤੇ ਹਰਿਬੰਸ ਜੀ। 6 ਗੁਰੂ ਸਾਹਿਬਾਨ, 15 ਭਗਤ, 11 ਭੱਟ ਅਤੇ ਇਸ ਤੋਂ ਇਲਾਵਾ 4 ਹੋਰ ਮਹਾਂਪੁਰਸ਼ਾਂ ਦੀ ਬਾਣੀ ਵੀ ਦਰਜ ਹੈ ਜਿਨ੍ਹਾਂ ਵਿਚ ਸਤਾ, ਬਲਵੰਡ, ਸੁੰਦਰ ਜੀ ਅਤੇ ਭਾਈ ਮਰਦਾਨਾ ਜੀ। ਇਹ ਭਗਤ ਵੱਖ-ਵੱਖ ਜਾਤੀਆਂ ਦੇ ਨਾਲ ਸਬੰਧ ਰੱਖਦੇ ਸੀ।

*।। ਚਾਰ ਵਰਨ ਇੱਕ ਵਰਨ ਕਰਾਯਾ।।*

ਇਹ ਸਾਰਾ ਫਲਸਫਾ ਪੰਜਵੇਂ ਪਾਤਸ਼ਾਹ ਜੀ ਨੇ ਅਮਲੀ ਰੂਪ ਵਿਚ ਲਾਗੂ ਕੀਤਾ, ਜਿਨ੍ਹਾਂ ਵਿਚ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ, ਗਰੀਬ ਨਿਵਾਜ ਗੁਸਈਆਂ ਮੇਰਾ, ਮਾਥੈ ਛਤ੍ਰ ਧਰੈ।।*
*ਜਾ ਕੀ ਛੋਤ ਜਗਤਿ ਕਉ ਲਾਗੈ, ਤਾ ਪਰ ਤੁਹੀ ਧਰੈ।।*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ।।*

ਜਿਨ੍ਹਾਂ ਦੇ ਹੱਥ ਲੱਗਣ ਨਾਲ ਉਸ ਸਮੇਂ ਮੰਨਿਆ ਜਾਂਦਾ ਸੀ ਕਿ ਲੋਕ ਭਿਟੇ ਗਏ। ਸੱਚੇ ਪਾਤਸ਼ਾਹ ਜੀ ਨੇ ਉਨ੍ਹਾਂ ਦੀ ਬਾਣੀ ਦਰਜ ਕੀਤੀ। ਭਗਤ ਨਾਮਦੇਵ ਜੀ ਦੀ ਬਾਣੀ ਦਰਜ ਕੀਤੀ ਗਈ। ਉਸ ਸਮੇਂ ਭਗਤ ਜੀ ਨੇ ਗੁਰੂ ਸਾਹਿਬ ਤੋਂ 200 ਸਾਲ ਪਹਿਲਾਂ ਪਰਮਾਤਮਾ ਨੂੰ ਉਲਾਂਭਾ ਦਿੱਤਾ ਸੀ ਕਿ

*ਹਸਤ ਖੇਲਤ ਤੇਰੇ ਦੇਹੁਰੇ ਆਇਆ।।*
*ਭਗਤਿ ਕਰਤ ਨਾਮਾ ਪਕਰਿ ਉਠਾਇਆ।।*
*ਹੀਨੜੀ ਜਾਤਿ ਮੇਰੀ ਜਾਦਿਮ ਰਾਇਆ। ਛੀਪੇ ਕੇ ਜਨਮਿ ਕਾਹੇ ਕਉ ਆਇਆ।।*

ਉਨ੍ਹਾਂ ਕਿਹਾ ਕਿ ਸੱਚੇ ਪਾਤਸ਼ਾਹ ਮੈਂ ਤਾਂ ਹਸਦਾ ਖੇਲਦਾ ਤੇਰੇ ਦੁਆਰੇ ਤੇ ਆਇਆ ਸੀ ਤੇ ਮੈਨੂੰ ਬਾਂਹ ਤੋਂ ਫੜ ਕੇ ਬਾਹਰ ਕੱਢ ਦਿੱਤਾ ਕਿ ਤੂੰ ਤਾਂ ਸ਼ੂਦਰ ਹੈਂ। ਉਸ ਸਮੇਂ ਕਬੀਰ ਸਾਹਿਬ ਦੀ ਬਾਣੀ ਦਰਜ ਕੀਤੀ

ਗਈ। ਸੋ, ਇਹ ਫਲਸਫਾ ਜਿਹੜਾ ਗੁਰੂ ਸਾਹਿਬ ਨੇ ਦਿੱਤਾ ਕਿ ਨੀਚਾ ਅੰਦਰਿ ਨੀਚ ਜਾਤ।। ਇਹ ਫਲਸਫਾ ਪੰਜਵੇਂ ਪਾਤਸ਼ਾਹ ਜੀ ਨੇ ਬਕਾਇਦਾ ਦਰਜ ਕਰਕੇ ਅਮਲੀ ਰੂਪ ਦੇ ਵਿਚ ਲਾਗੂ ਕੀਤਾ । ਦਸਵੇਂ ਪਾਤਸ਼ਾਹ ਤੱਕ ਇਹ ਫਲਸਫਾ ਚਲਦਾ ਰਿਹਾ। ਗਿਆਨੀ ਗਿਆਨ ਸਿੰਘ ਨੇ ਪੰਥ ਵਿੱਚ ਦਰਸਾਇਆ ਹੈ ਅਤੇ ਕਿਹਾ ਕਿ ਉਸ ਸਮੇਂ ਸਮਾਜ ਵਿੱਚ ਗਰੀਬ ਅਤੇ ਦੱਬੀਆਂ-ਕੁਚਲੀਆਂ ਜਾਤਾਂ-ਪਾਤਾਂ ਨੂੰ ਭਾਵੇਂ ਹੇਠ ਲਿਖੇ ਅਨੁਸਾਰ ਸੰਬੋਧਨ ਕੀਤਾ ਜਾਂਦਾ ਸੀ:-

*ਗੁੱਜਰ ਗੂਾਰ ਹੀਰ ਕਮਜਾਤ॥*
*ਕੰਬੋਇ ਸੂਦਨ ਕੋਇ ਪੁਛੇ ਨ ਬਾਤ॥*
*ਝੀਵਰ ਨਾਈ ਰੋੜੇ ਘੁਮਿਆਰ॥*
*ਸਾਇਣੀ ਸੁਨਿਆਰੇ ਚੂੜ੍ਹੇ ਚਮਿਆਰ॥*
*ਭੱਟ ਔ ਬਾਹਮਣ ਹੁਤੇ ਮੰਗਵਾਰ॥*
*ਬਹੁ ਰੁਪੀਏ ਲੁਬਾਣੇ ਔ ਘੁਮਿਆਰ॥*

ਪਰੰਤੂ ਗਿਆਨੀ ਗਿਆਨ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਇਨ੍ਹਾਂ ਗਰੀਬ ਅਤੇ ਮਜ਼ਲੂਮਾਂ ਪ੍ਰਤੀ ਬਰਾਬਰਤਾ ਦੀ ਭਾਵਨਾ ਨੂੰ ਦਰਸਾਉਂਦੇ ਹੋਏ ਅੱਗੇ ਇਹ ਲਿਖਿਆ ਹੈ ਕਿ:-

*ਇਨ ਗਰੀਬ ਸਿੰਘਨ ਕੋ ਦਯੈ ਪਾਤਿਸਾਹੀ॥*
*ਏ ਯਾਦ ਰਖੈਂ ਹਮਾਰੀ ਗੁਰਿਆਈ॥*

ਜੋ ਫਲਸਫਾ ਪਹਿਲੇ ਪਾਤਸ਼ਾਹ ਜੀ ਨੇ ਸ਼ੁਰੂ ਕੀਤਾ ਸੀ ਉਹ ਗੁਰੂ ਸਾਹਿਬ ਜੀ ਨੇ ਪੂਰਨ ਰੂਪ ਵਿਚ ਲਾਗੂ ਕੀਤਾ। ਏਨਾ ਵੱਡਾ ਮਹਾਨ ਫਲਸਫਾ ਦੁਨੀਆ ਵਿਚ ਕਿਤੇ ਵੀ ਨਹੀਂ ਮਿਲ ਸਕਦਾ। ਕਿਉਂਕਿ ਜਿੱਥੇ ਗਿਆਨ ਨੂੰ ਕਲਮਬੱਧ ਕੀਤਾ ਜਾਂਦਾ ਹੈ, ਬਾਣੀ ਤਰਕ ਦੇ ਆਧਾਰ ਤੇ ਹੈ। ਮੈਂ ਜਦੋਂ ਸਕੂਲ ਵਿਚ ਪ੍ਰਿੰਸੀਪਲ ਸੀ ਤੇ ਮੈਂ ਗੱਲਾਂ ਕਰਦਾ ਹੁੰਦਾ ਸੀ ਕਿ ਕਹਿੰਦੇ ਹਨ ਕਿ ਜਦੋਂ ਭੂਚਾਲ ਆਉਂਦਾ ਹੈ ਤਾਂ ਧਰਤੀ ਇੱਕ ਬਲਦ ਦੇ ਸਿਰ ਤੇ ਖੜ੍ਹੀ ਹੈ। ਜਦੋਂ ਬਲਦ ਦਾ ਸਿੰਗ ਹਿਲਦਾ ਹੈ ਤਾਂ ਧਰਤੀ ਤੇ ਭੂਚਾਲ ਆਉਂਦਾ ਹੈ ਪਰੰਤੂ ਬਾਰੇ ਨਾਨਕ ਜੀ ਨੇ 550 ਸਾਲ ਪਹਿਲਾਂ ਕਿੰਨੀ ਵੱਡੀ ਗੱਲ ਕੀਤੀ ਹੈ ਕਿ:-

*ਜੇ ਕੋ ਬੁਝੈ ਹੋਵੈ ਸਚਿਆਰੁ।।*
*ਧਵਲੈ ਉਪਰਿ ਕੇਤਾ ਭਾਰੁ।।*
*ਧਰਤੀ ਹੋਰੁ ਪਰੈ ਹੋਰੁ ਹੋਰੁ।।*
*ਤਿਸ ਤੇ ਭਾਰੁ ਤਲੈ ਕਵਣੁ ਜੋਰ।।*

ਜੇ ਕੋ ਸੱਚੀ ਗੱਲ ਬੁੱਝ ਲਵੇ ਤਾਂ ਧਰਤੀ ਤੇ ਬਲਦ ਦੇ ਸਿੰਗ ਤੇ ਖੜ੍ਹੀ ਹੈ ਤਾਂ ਫਿਰ ਬਲਦ ਕਿੱਥੇ ਖੜ੍ਹਾ ਹੈ? ਜੇ ਉਹ ਧਰਤੀ ਤੇ ਖੜ੍ਹਾ ਹੈ ਤਾਂ ਉਹ ਧਰਤੀ ਕਿਸ ਤੇ ਖੜ੍ਹੀ ਹੈ? ਅਸਲ ਵਿਚ ਧੌਲ ਨਾਮ ਦੀ ਕੋਈ ਚੀਜ਼ ਨਹੀਂ ਹੈ ਪਰ ਧੌਲ ਕੀ ਹੈ?

*ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ।।*

ਅਸਲ ਵਿਚ ਧੌਲਾ ਇੱਕ ਧਰਮ ਹੈ, ਜੋ ਦਇਆ ਚੋਂ ਨਿਕਲਦਾ ਹੈ ਤੇ ਉਸ ਨੇ ਸੰਤੋਖ ਨਾਲ ਸਾਰੀ ਦੁਨੀਆ ਨੂੰ ਸਾਂਭ ਕੇ ਰੱਖਿਆ ਹੋਇਆ ਹੈ। ਉਨ੍ਹਾਂ ਨੇ ਕਿੰਨੀ ਵੱਡੀ ਗੱਲ ਕੀਤੀ। ਜੇ ਉਹ ਇਲਾਹਾਬਾਦ ਗਏ ਤਾਂ ਆਪਾਂ ਨੇ ਪਾਣੀ ਦੇਣ ਦੀ ਘਟਨਾ ਸੁਣੀ ਹੈ। ਲੋਕਾਂ ਨੇ ਗੁਰੂ ਸਾਹਿਬ ਨੂੰ ਪੁੱਛਿਆ ਕਿ ਤੁਸੀਂ ਦੂਜੇ ਪਾਸੇ ਪਾਣੀ ਕਿਸਨੂੰ ਦੇ ਰਹੇ ਹੋ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਮੈਂ ਕਰਤਾਰਪੁਰ ਸਾਹਿਬ ਆਪਣੇ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ। ਫਿਰ ਉਨ੍ਹਾਂ ਨੇ ਪੁੱਛਿਆ ਕਿ ਇਹ ਕਿੰਨੇ ਕਿਲੋਮੀਟਰ ਪੈਂਦਾ ਹੈ ਤਾਂ ਗੁਰੂ ਸਾਹਿਬ ਨੇ ਕਿਹਾ ਕਿ 1500 ਕਿਲੋਮੀਟਰ ਹੈ। ਉਹ ਕਹਿੰਦੇ ਕਿ 1500 ਕਿਲੋਮੀਟਰ ਪਾਣੀ ਕਿਵੇਂ ਪਹੁੰਚ ਜਾਵੇਗਾ? ਤਾਂ ਗੁਰੂ ਸਾਹਿਬ ਨੇ ਕਿਹਾ ਕਿ ਜੇ ਤੁਹਾਡਾ ਪਾਣੀ ਸੂਰਜ ਤੱਕ ਪਹੁੰਚ ਸਕਦਾ ਹੈ ਤਾਂ ਮੇਰਾ ਪਾਣੀ 1500 ਕਿਲੋਮੀਟਰ ਉਤੇ ਪਹੁੰਚਣ ਵਿਚ ਕੀ ਹਰਜ਼ ਹੈ, ਪਤਾ ਉਨ੍ਹਾਂ ਨੂੰ ਵੀ ਸੀ ਕਿ ਮੇਰਾ 1500 ਕਿਲੋਮੀਟਰ ਉਤੇ ਪਾਣੀ ਪਹੁੰਚਦਾ ਨਹੀਂ ਹੈ ਪਰੰਤੂ ਉਨ੍ਹਾਂ ਨੇ ਅਜਿਹੀ ਤਰਕ ਨਾਲ ਗੱਲ ਕੀਤੀ ਕਿ ਸਾਰੇ ਪਾਖੰਡ ਦੂਰ ਹੋ ਗਏ। ਸੋ, ਇਸ ਕਰਕੇ ਗੁਰੂ ਸਾਹਿਬ ਨੇ ਆਪਣੇ ਗਿਆਨ ਖੰਡ ਨੂੰ ਪ੍ਰਚੰਡ ਕਰਨ ਵਾਸਤੇ ਕੀਤਾ ਹੈ, ਤੁਸੀਂ ਜਪੁਜੀ ਸਾਹਿਬ ਪੜ੍ਹੋ। ਜਪੁਜੀ ਸਾਹਿਬ ਦੀਆਂ ਜਿਹੜੀਆਂ ਪਹਿਲੀਆਂ 33 ਪਉੜੀਆਂ ਹਨ, ਉਹ ਧਰਮ ਖੰਡ ਵਿੱਚ ਇੱਕ ਪੂਰਨ ਮਨੁੱਖ ਕਿਵੇਂ ਸਿਰਜਦਾ ਹੈ, ਇਹ ਜਪੁਜੀ ਸਾਹਿਬ ਵਿਚ ਦਸਿਆ ਗਿਆ ਹੈ। ਜਿਹੜੀਆਂ ਪਹਿਲੀਆਂ 33 ਪਉੜੀਆਂ ਹਨ ਉਹ ਧਰਮ ਖੰਡ ਵਿਚ ਪ੍ਰਵੇਸ਼ ਕਰਨ ਦੀਆਂ ਹਨ, ਜਿਹੜੀ ਅਗਲੀ ਪਉੜੀ ਹੈ ਉਹ ਗਿਆਨ ਖੰਡ ਦੀ ਹੈ । ਜਦੋਂ ਬੰਦਾ ਗਿਆਨ ਖੰਡ ਪ੍ਰਚੰਡ ਹੋ ਜਾਂਦਾ ਹੈ ਤਾਂ ਉਦੋਂ ਪਤਾ ਲਗਦਾ ਹੈ ਕਿ ਜਿਹੜੀਆਂ ਚੀਜ਼ਾਂ ਅਸੀਂ ਵੇਖਦੇ ਹਾਂ ਇਹ ਤਾਂ ਬਹੁਤ ਹੀ ਕੁਝ ਹੈ, ਕੋਈ ਇਕ ਥੋੜ੍ਹਾ ਹੈ?

*ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥*

*ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥*

*ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥*

*ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥*

*ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥*

*ਕੇਤੇ ਦੇਵ ਦਾਨਵ ਮੁਨਿ ਕੇਤੇ ਰਤਨ ਸਮੁੰਦ ॥*

*ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥*

*ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥*

ਬਰਮਾ, ਵਿਸ਼ਨੂੰ, ਮਹੇਸ਼, ਦਾਨਵ, ਧਰੂ ਭਗਤ, ਸਿੱਧ, ਬੁਧ, ਦੇਵ ਦਾਨਵ, ਖਾਣੀਆਂ, ਬਾਣੀਆਂ, ਰਾਜੇ, ਸੇਵਕ ਇਹ ਜਦੋਂ ਗਿਆਨ ਖੰਡ ਵਿਚ ਪਹੁੰਚੋਗੇ ਤਾਂ ਤੁਹਾਨੂੰ ਇਹ ਲੱਗੇਗਾ ਕਿ ਇਹ ਤਾਂ ਗੱਲ ਹੀ ਬਹੁਤ ਹੈ, ਇਹ ਬਹੁਤ ਕੁਝ ਹੈ। ਉਸ ਤੋਂ ਬਾਅਦ ਸਰਮ ਖੰਡ, ਕਰਮ ਖੰਡ, ਸਚ ਖੰਡਿ ਪਹੁੰਚਦੇ-ਪਹੁੰਚਦੇ ਪੂਰਨ ਮਨੁੱਖ ਦੀ ਜਿਹੜੀ ਸਿਰਜਣਾ ਹੈ, ਉਹ ਜਪੁਜੀ ਸਾਹਿਬ ਤੋਂ ਹੋ ਜਾਂਦੀ ਹੈ ਕਿਉਂਕਿ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਪਾਂ ਟੋਟਲ ਨਿਚੋੜ ਲਈਏ ਤਾਂ ਮੇਰਾ ਖਿਆਲ ਹੈ ਕਿ ਟੋਟਲ ਨਿਚੋੜ ਆਪਾਂ ਜਪੁਜੀ ਸਾਹਿਬ ਪੜ੍ਹ ਲਈਏ ਤਾਂ ਉਸ ਦੇ ਫਲਸਫੇ ਤੋਂ ਪਤਾ ਲਗ ਜਾਵੇਗਾ। ਇਸੇ ਕਰਕੇ ਜਿਹੜੀ 8ਵੀਂ, 9ਵੀਂ, 10ਵੀਂ ਤੇ 11ਵੀਂ ਪਉੜੀ ਜਪੁਜੀ ਸਾਹਿਬ ਦੀ ਹੈ ਉਹ ਸੁਣਿਐ ਨਾਲ ਸਬੰਧ ਹੈ,

*ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥*

ਉਸ ਤੋਂ ਬਾਅਦ ਜਿਹੜੀ 12ਵੀਂ, 13ਵੀਂ, 14ਵੀਂ ਤੇ 15ਵੀਂ ਪਉੜੀ ਹੈ, ਉਹ ਮੰਨਣ ਦੀ ਹੈ।

*ਮੰਨੇ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥*

*ਜੇ ਉਹ ਬੰਦਾ ਸੁਣ ਲੈਂਦਾ ਹੈ, ਮੰਨ ਲੈਂਦਾ ਹੈ ਤਾਂ ਫਿਰ ਪੰਚ ਬਣਦਾ ਹੈ,*

*ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥*

ਸੋ, ਇਹ ਪੂਰਨ ਮਨੁੱਖ ਦੇ ਬਾਰੇ ਦੱਸਿਆ ਗਿਆ ਹੈ ਕਿ ਪੰਚ ਸਾਡਾ ਪੰਚਾਇਤ ਵਾਲਾ ਪੰਚ ਨਹੀਂ, ਪੰਚ ਜੋ ਗੁਰੂ ਸਾਹਿਬ ਦੇ ਦਰਿ ਉਤੇ ਸ਼ੋਭਾਵਾਨ ਹੁੰਦਾ ਹੈ। ਸੋ, ਅੱਜ ਵੇਖੋ ਗੁਰੂ ਨਾਨਕ ਸਾਹਿਬ ਦੀ ਕਿੰਨੀ ਵੱਡੀ ਮਨੋਵਿਗਿਆਨਕ ਸੋਚ ਸੀ । ਅੱਜ ਜੋ ਤਾਰਾ ਵਿਗਿਆਨ ਨੇ ਕਿਹਾ ਹੈ ਕਿ ਜੇ ਧਰਤੀ ਪੈਦਾ ਹੋਈ, ਧਰਤੀ ਤੇ ਪਹਿਲਾਂ ਸੁੰਨ ਸਮਾਧਿ ਸੀ, ਉਸ ਸੁੰਨ ਵਿਚ ਨਾ ਕੋਈ ਚੰਦ ਸੀ, ਨਾ ਕੋਈ ਸੂਰਜ ਸੀ, ਨਾ ਦਿਨ ਸੀ ਨਾ ਰਾਤ ਸੀ। ਇੱਕ ਵੱਡਾ ਵਿਸਫੋਟ ਹੋਇਆ ਜਿਸ ਵਿੱਚ ਸਾਰੇ ਪੈਦਾ ਹੋਏ ਇਹ ਕਰੋੜਾਂ ਸਾਲਾਂ ਦੀ ਸਭਿਅਤਾ ਹੈ। ਗੁਰੂ ਸਾਹਿਬ ਨੇ ਸਪੱਸ਼ਟ ਲਿਖਿਆ ਹੈ ਕਿ

*ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥*

*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥*

ਇਸ ਦਾ ਮਤਲਬ ਕਿ ਇਸ ਤੋਂ ਪਹਿਲਾਂ ਇੱਕ ਪੂਰਾ ਧੰਧੂਕਾਰਾ ਸੀ, ਧੁੰਦ ਸੀ, ਉਥੇ ਨਾ ਦਿਨ ਸੀ, ਨਾ ਧਰਤੀ ਸੀ, ਨਾ ਗਗਨ ਸੀ, ਦਿਨ ਸੀ, ਨਾ ਹੀ ਰਾਤ ਸੀ, ਨਾ ਹੀ ਚੰਦ ਸੀ, ਨਾ ਹੀ ਸੂਰਜ ਸੀ।

*ਕੀਤਾ ਪਸਾਉ ਏਕੋ ਕਵਾਉ ॥*

ਫਿਰ ਉਸ ਵਿਚੋਂ ਬੜਾ ਵੱਡਾ ਬਿੱਗ ਬੈਂਗ ਹੋਇਆ, ਤੱਤ ਫੁੱਟਿਆ ਜਿਸ ਵਿੱਚੋਂ ਸਾਰੇ ਸਮੁੰਦਰ, ਸਾਰੇ ਦਰਿਆਵਾਂ, ਧਰਤੀਆਂ, ਸੂਰਜ, ਚੰਦ, ਤਾਰੇ ਸਾਰੇ ਪੈਦਾ ਹੋਏ। ਗੁਰੂ ਸਾਹਿਬ ਨੇ ਅੱਜ ਤੋਂ 550 ਸਾਲ ਪਹਿਲਾਂ ਕਿੰਨੀ ਵੱਡੀ ਗੱਲ ਕਹਿ ਦਿੱਤੀ ਸੀ ਕਿ

*ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥*

ਇਕ ਕਵਾਉ, ਇੱਕ ਵੱਡਾ ਵਿਸਫੋਟ ਹੋਇਆ ਉਸ ਨਾਲ ਸਾਰੇ ਦਰਿਆ ਤੇ ਸਮੁੰਦਰ ਪੈਦਾ ਹੋਏ। ਅੱਜ ਅਸੀਂ ਵੇਖਦੇ ਹਾਂ ਕਿ ਇਥੇ ਕੋਈ ਕਹਿੰਦਾ ਹੈ ਕਿ ਧਰਤੀ ਅੱਜ ਤੋਂ 6000 ਸਾਲ ਪਹਿਲਾਂ ਹੋਈ ਹੈ, ਕੋਈ ਕਹਿੰਦਾ ਹੈ ਕਿ ਸੱਤ ਪਾਤਾਲ ਹਨ ਪਰ ਗੁਰੂ ਸਾਹਿਬ ਨੇ ਆਪਣੀ ਫਿਲਾਸਫੀ ਵਿਚ ਕਲੀਅਰ ਲਿਖਿਆ ਹੈ, ਕਹਿੰਦੇ ਹਨ ਕਿ ਇਸ ਬਾਰੇ ਪਰਮਾਤਮਾ ਹੀ ਜਾਣਦਾ ਹੈ। ਯੂਨੀਵਰਸ ਕਿੰਨਾ ਵੱਡਾ ਹੈ, ਮਿਲਕੀ ਵੇਅਜ਼ ਕਿੰਨੀਆਂ ਹਨ, ਇਹ ਸਭ ਸਾਡੀਆਂ ਟੈਲੀਸਕੋਪਿਕ ਗੱਲਾਂ ਹਨ। ਸਾਡਾ ਵਿਗਿਆਨ ਅਜੇ ਵੀ ਇਸ ਸਭ ਬਾਰੇ ਖੋਜ ਕਰ ਰਿਹਾ ਹੈ।

*ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥*
*ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥*
*ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥*

ਕਹਿੰਦੇ ਕੋਈ ਥਿਤਿ ਵਾਰ ਪਤਾ ਨਹੀਂ ਲਗਦਾ, ਪ੍ਰਮਾਤਮਾ ਹੀ ਜਾਣਦਾ ਹੈ, ਕੁਦਰਤ ਹੀ ਜਾਣਦੀ ਹੈ ਕਿ ਕਦੋਂ ਪੈਦਾ ਹੋਇਆ ਸੀ,

*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥*
*ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥*
*ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥*
*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥*

ਸੋ, ਇਹ ਸਾਰਾ ਕਦੋਂ ਪੈਦਾ ਹੋਇਆ, ਕਦੋਂ ਨਹੀਂ ਪੈਦਾ ਹੋਇਆ । ਇਹ ਸਾਰਾ ਕੁਝ ਪ੍ਰਮਾਤਮਾ ਸੱਚਾ ਪਾਤਸ਼ਾਹ ਹੀ ਜਾਣਦਾ ਹੈ। ਸੋ, ਇਹ ਫਲਸਫਾ ਕਿੰਨਾ ਵੱਡਾ ਮਹਾਨ ਫਲਸਫਾ ਹੈ ਜੋ ਦੁਨੀਆਂ ਸਾਹਮਣੇ ਰੱਖਿਆ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਧੰਨਵਾਦ ਜੀ।

**ਸ਼੍ਰੀ ਬੁੱਧ ਰਾਮ:** ਅੱਜ ਸਾਨੂੰ ਇਸ ਫਲਸਫੇ ਨੂੰ ਅੱਗੇ ਲੈ ਕੇ ਜਾਣ ਲੋੜ ਦੀ ਹੈ, ਜੇਕਰ ਅਸੀਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਫਲਸਫੇ ਅਨੁਸਾਰ ਚਲੀਏ ਤਾਂ ਇਸ ਯੁੱਗ ਵਿਚ ਅਸੀਂ ਇੱਕ ਪੂਰਨ ਮਨੁੱਖ ਹੋ ਕੇ ਇੱਕ ਸੱਜਣ ਮਨੁੱਖ ਬਣ ਸਕਦੇ ਹਾਂ ਔਰ ਸਾਨੂੰ ਵੀ ਆਪਣੇ ਆਪ ਨੂੰ ਤਸੱਲੀ ਹੁੰਦੀ ਹੈ ਕਿ ਅਸੀਂ ਕੁਝ ਨਾ ਕੁਝ ਕਰਕੇ ਚਲੇ ਹਾਂ, ਇਹ ਦੁਨੀਆਂ ਦੇ ਵਿੱਚ ਅੱਜ ਲੁੱਟ-ਖਸੁੱਟ ਹੈ ਅਤੇ ਪੈਸਾ ਕਮਾਉਣ ਦੀ ਹੋੜ੍ਹ ਲੱਗੀ ਹੈ।ਇੱਥੇ ਸਾਡੇ ਵੱਡੇ ਨਹੀਂ ਰਹੇ:-

*ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥*

*ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥*

ਪਰ ਤੂੰ ਅਜੇ ਵੀ ਨਹੀਂ ਪਤਿਆਇਆ । ਜੇ ਸਾਡੇ ਮਾਂ ਬਾਪ ਇਸ ਵੇਲੇ ਨਹੀਂ ਰਹੇ ਤਾਂ ਸਾਡੇ ਕੋਲ ਫਿਰ ਕੀ ਰਹਿਣਾ ਹੈ? ਇਹ ਐਵੇਂ ਲੁੱਟ-ਖਸੁੱਟ ਸਮਾਈ ਬੈਠੇ ਹਾਂ। ਅੱਜ ਲੋੜ ਇਸ ਗੱਲ ਦੀ ਹੈ ਕਿ ਇਕ ਗੁਰਮੁੱਖ ਬਣ ਕੇ, ਸੱਚੇ ਪਾਤਸ਼ਾਹ ਮੂਹਰੇ ਅਰਦਾਸ ਕਰਕੇ, ਅਸੀਂ ਸੰਸਾਰ ਵਿਚ ਵਿਚਰੀਏ ਔਰ ਇੰਨੀ ਵੱਡੀ ਸਾਡੀ ਉਮਰ ਨਹੀਂ ਹੈ ਕਿ ਅਸੀਂ 400-500 ਸਾਲ ਜਿਊਣਾ ਹੈ, ਕੋਈ ਗੱਲ ਨਹੀਂ ਹੈ ਕਿ ਅਜੇ 200 ਸਾਲ ਜਿਊਣਾ ਪਿਆ ਹੈ, ਕਮਾ ਲਵੋ, ਜਿਹੜੀ ਲੁੱਟ ਕੀਤੀ ਜਾਂਦੀ ਹੈ ਪਰ ਨਹੀਂ, ਇਹ ਤਾਂ ਸਾਡੀ ਬਹੁਤ ਥੋੜ੍ਹੀ ਉਮਰ ਹੈ। ਸੋ, ਗੁਰੂ ਸਾਹਿਬ ਜੀ ਦਾ ਫਲਸਫਾ ਬਹੁਤ ਮਹਾਨ ਹੈ, ਗੁਰੂ ਬਹੁਤ ਮਹਾਨ ਹਨ, ਇਨ੍ਹਾਂ ਦਾ ਫਲਸਫਾ ਸਾਰਾ ਅਸੀਂ ਪੜ੍ਹ ਲਿਆ ਹੈ ਤੇ ਸਾਨੂੰ ਆਪਣੇ ਅੰਦਰ ਇੱਕ ਚਾਨਣ ਪੈਦਾ ਕਰਨਾ ਚਾਹੀਦਾ ਹੈ, ਸਾਡੇ ਅੰਦਰ ਗਿਆਨ ਖੰਡ ਫੁੱਟਣਾ ਚਾਹੀਦਾ ਹੈ, ਫਿਰ ਜਾ ਕੇ ਅਸੀਂ ਗੁਰੂ ਸਾਹਿਬ ਦੇ ਫਲਸਫੇ ਅਨੁਸਰ ਚੱਲਾਂਗੇ...

**ਮਾਨਯੋਗ ਸਪੀਕਰ:** ਧੰਨਵਾਦ ਜੀ, ਧੰਨਵਾਦ ਜੀ।

**ਸ਼੍ਰੀ ਬੁੱਧ ਰਾਮ :** ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਅਖੀਰ ਵਿੱਚ ਇਕ ਨਿਮਰਤਾ ਸਹਿਤ ਬੇਨਤੀ ਕਰਦਾ ਹਾਂ ਕਿ ਗੁਰਬਾਣੀ ਬੋਲਣ ਲੱਗਿਆਂ ਕਈ ਵਾਰ pronunciation ਵਿੱਚ ਗਲਤੀ ਹੋ ਜਾਂਦੀ ਹੈ, ਤੇਜ਼ੀ ਨਾਲ ਬੋਲਣਾ ਪੈਂਦਾ ਹੈ ਤਾਂ ਕਿ ਵੱਧ ਬੋਲਿਆ ਜਾਵੇ। ਜੇਕਰ ਤੁਕਾਂ ਬੋਲਣ ਵੇਲੇ ਕੋਈ ਗਲਤੀ ਹੋਈ ਹੋਵੇ ਤਾਂ ਮੈਂ ਨਿਮਾਣਾ ਹੋ ਕੇ ਖਿਮਾ ਚਾਹੁੰਦਾ ਹਾਂ। ਬਹੁਤ-ਬਹੁਤ ਧੰਨਵਾਦ।(ਥੰਪਿੰਗ)

**Mr. Speaker** : You spoke very well, Sardar Gurpartap Singh ji.

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ)** : ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਸ਼ਤਾਬਦੀ ਸਮਾਗਮਾਂ ਦੇ ਸਬੰਧ ਵਿੱਚ ਜਿਹੜਾ ਮਤਾ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ, ਮੁੱਖ ਮੰਤਰੀ, ਪੰਜਾਬ ਲੈ ਕੇ ਆਏ ਹਨ, ਉਸ ਮਤੇ ਤੇ ਸਾਰੇ ਹੀ ਇਸ ਸਦਨ ਦੇ ਮਾਨਯੋਗ ਮੈਂਬਰ ਬਹੁਤ ਵਧੀਆ ਅਤੇ ਚੰਗੇ ਢੰਗ ਨਾਲ ਆਪਣੇ ਵਿਚਾਰ ਪੇਸ਼ ਕਰ ਰਹੇ ਹਨ। ਸਪੀਕਰ

ਸਾਹਿਬ, ਗੁਰੂ ਨਾਨਕ ਦੇਵ ਜੀ ਇਕ ਅਜਿਹੇ ਰਹਿਬਰ ਹੋਏ ਹਨ, ਅਜਿਹੇ ਪੀਰ ਹੋਏ ਹਨ, ਅਜਿਹੇ ਗੁਰੂ ਹੋਏ ਹਨ ਜਿਨ੍ਹਾਂ ਦੀ ਫਿਲਾਸਫੀ, ਜਿਨ੍ਹਾਂ ਦਾ ਫਲਸਫਾ, ਜਿਨ੍ਹਾਂ ਦੀਆਂ ਸਿੱਖਿਆਵਾਂ, ਜਿਨ੍ਹਾਂ ਦੀ ਬਾਣੀ ਰਹਿੰਦੀ ਦੁਨੀਆ ਤੱਕ ਜਿਊਂਦੀ ਜਾਗਦੀ ਤਾਂ ਰਹਿਣੀ ਹੈ ਲੇਕਿਨ ਉਸ ਦਾ ਨਿਚੋੜ, ਉਸ ਦਾ ਮਤਲਬ ਆਪਣੀ ਰੋਜ਼ ਦੀ ਜ਼ਿੰਦਗੀ ਵਿੱਚ ਹਰ ਵਕਤ ਨਿਕਲਦਾ ਹੈ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਆਪਣੀਆਂ ਵਾਰਾਂ ਵਿੱਚ ਬਹੁਤ ਸਿਫ਼ਤ ਕੀਤੀ ਹੈ। ਸਿੱਧਾਂ ਨਾਲ ਗੋਸ਼ਟੀ ਕਰਕੇ ਬਾਬਾ ਨਾਨਕ ਨੇ ਉਨ੍ਹਾਂ ਨੂੰ ਬਹੁਤ ਗਿਆਨ ਦਿੱਤਾ। ਗੁਰੂ ਨਾਨਕ ਦੇਵ ਜੀ ਬਾਰੇ ਆਖਿਆ ਜਾਂਦਾ ਹੈ ਕਿ ਉਹ ਸਾਰਿਆਂ ਦੇ ਸਾਂਝੇ ਸਨ। ਹਿੰਦੂਆਂ ਦੇ ਵੀ, ਮੁਸਲਮਾਨਾਂ ਦੇ ਵੀ, ਕੋਈ ਜਾਤ ਪਾਤ ਨਹੀਂ, ਕੋਈ ਭੇਦ ਭਾਵ ਨਹੀਂ। ਕੋਈ ਅਜਿਹੀ ਗੱਲ ਉਨ੍ਹਾਂ ਦੇ ਜੀਵਨ ਵਿਚੋਂ ਆਪਾਂ ਨੂੰ ਨਜ਼ਰ ਨਹੀਂ ਆਉਂਦੀ। ਆਪਾਂ ਕਹਿ ਸਕਦੇ ਹਾਂ ਕਿ ਮਾਡਰਨ ਸਮੇਂ ਮੁਤਾਬਿਕ ਧਰਮ ਸਾਰੇ ਚੰਗੇ ਹਨ, ਆਪਾਂ ਸਾਰੇ ਧਰਮਾਂ ਦਾ ਸਤਿਕਾਰ ਕਰਦੇ ਹਾਂ, ਚਾਹੇ Christianity ਹੋਵੇ, ਇਸਲਾਮ ਹੋਵੇ, ਹਿੰਦੂ-ਸਿੱਖਾਂ ਦਾ ਕੋਈ ਫਰਕ ਨਹੀ, ਜੈਨੀ ਹੋਣ, ਬੋਧੀ ਹੋਣ ਲੇਕਿਨ ਜੋ ਗੁਰੂ ਨਾਨਕ ਦੇਵ ਜੀ ਆਪਾਂ ਨੂੰ ਸੰਦੇਸ਼ ਦੇ ਗਏ, ਜਿਹੜਾ ਉਨ੍ਹਾਂ ਨੇ ਸਿੱਖ ਪੰਥ ਵਾਸਤੇ ਗੁਰੂ ਨਾਨਕ ਨਾਮ ਲੇਵਾ ਸੰਗਤ ਵਾਸਤੇ ਜਿਹੜੀ ਸਿੱਖਿਆ ਦਿੱਤੀ ਹੈ ਕਿ ਹਰ ਬੰਦੇ ਨੂੰ ਕਿਰਤ ਕਰਨੀ ਚਾਹੀਦੀ ਹੈ, ਨਾਮ ਜਪਣਾ ਚਾਹੀਦਾ ਹੈ, ਵੰਡ ਛਕਣਾ ਚਾਹੀਦਾ ਹੈ। ਇਵੇਂ ਦਾ ਸਿਧਾਂਤ ਆਪਾਂ ਨੂੰ ਕਿਸੇ ਹੋਰ ਪਾਸੇ ਤੋਂ ਦੇਖਣ ਨੂੰ ਨਹੀਂ ਮਿਲਦਾ ਤਾਂ ਹੀ ਭਾਈ ਗੁਰਦਾਸ ਜੀ ਨੇ ਆਖਿਆ ਹੈ -

*ਧਨੁ ਨਾਨਕ ਤੇਰੀ ਵਡੀ ਕਮਾਈ॥*
*ਕਲਿ ਤਾਰਣ ਗੁਰੁ ਨਾਨਕ ਆਇਆ॥*
*ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗਿ ਚਾਨਣ ਹੋਆ॥*
*ਜਿਉਂ ਕਰਿ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ॥*

ਗੁਰੂ ਨਾਨਕ ਦੇਵ ਜੀ ਨੇ ਆਪਣੀ ਜ਼ਿੰਦਗੀ ਦੇ ਦੌਰਾਨ ਜੋ ਇਨਸਾਨ ਨੂੰ ਕਰਨਾ ਚਾਹੀਦਾ ਹੈ, ਉਹ ਕਰਕੇ ਦਿਖਾਇਆ ਹੈ। ਉਨ੍ਹਾਂ ਨੇ ਕਿਰਤ ਵੀ ਕੀਤੀ, ਕੰਮ ਵੀ ਕੀਤਾ, ਖੇਤੀ ਵੀ ਕੀਤੀ। ਉਨ੍ਹਾਂ ਨੇ ਨੌਕਰੀ ਵੀ ਕੀਤੀ, ਉਹ ਗ੍ਰਹਿਸਥੀ ਵੀ ਸਨ, ਉਨ੍ਹਾਂ ਨੇ ਉਦਾਸੀਆਂ ਵੀ ਕੀਤੀਆਂ, ਬਹੁਤ ਲੰਮਾ ਸਮਾਂ ਪਰਿਵਾਰ ਤੋਂ ਦੂਰ ਰਹੇ। ਇੰਨੇ ਸਾਲ ਉਦਾਸੀਆਂ ਕਰਕੇ ਫੇਰ ਪਰਿਵਾਰ ਵਿੱਚ ਵਾਪਸ ਆਉਣਾ। ਸਪੀਕਰ ਸਾਹਿਬ, ਬਹੁਤ ਖੁਸ਼ੀ ਵਾਲੀ ਗੱਲ ਹੈ ਕਿ ਤੁਸੀਂ ਅੱਜ 550 ਸਾਲਾ ਸਮਾਗਮਾਂ ਦੇ ਸਬੰਧ ਵਿੱਚ ਵਿਸ਼ੇਸ਼ ਸਮਾਗਮ ਰੱਖ ਕੇ ਸਨਮਾਨਯੋਗ ਵਾਈਸ ਪ੍ਰੈਜ਼ੀਡੈਂਟ ਸਾਹਿਬ, ਸ੍ਰੀ ਵੈਂਕਈਆ ਨਾਇਡੂ ਜੀ ਨੂੰ ਇੱਥੇ ਬੁਲਾਇਆ। ਤੁਹਾਨੂੰ ਵੀ ਵਧਾਈ ਦਿੰਦੇ ਹਾਂ ਅਤੇ ਪੰਜਾਬ ਸਰਕਾਰ ਨੂੰ ਵੀ ਵਧਾਈ ਦਿੰਦੇ ਹਾਂ। ਠੀਕ ਹੈ, ਹੋਰ ਜੋ ਵੀ ਬਿਜ਼ਨਸ ਹੈ ਉਹ ਆਪਾਂ ਬਾਅਦ ਵਿੱਚ ਕਰ ਲਵਾਂਗੇ। ਅੱਜ ਆਪਾਂ ਨੂੰ ਨਿਰੋਲ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਅਤੇ ਉਨ੍ਹਾਂ ਦੀ ਬਾਣੀ, ਉਨ੍ਹਾਂ ਦੀ ਸਿੱਖਿਆ ਤੇ ਸਭਨਾਂ ਨੂੰ ਗੱਲ ਕਰਨੀ ਚਾਹੀਦੀ ਹੈ। ਡਾਕਟਰ ਮਨਮੋਹਨ ਸਿੰਘ ਜੀ

ਇੱਥੇ ਆਏ, ਹੋਰ ਵੀ ਹਰਿਆਣੇ ਦੇ ਐਮ.ਐਲ.ਏ. ਸਾਹਿਬਾਨ, ਹਰਿਆਣਾ ਦੇ ਲੀਡਰ ਆਏ। ਬੜੀ ਖ਼ੁਸ਼ੀ ਹੋਈ ਕਿ ਤੁਸੀਂ ਪਹਿਲਕਦਮੀ ਕਰਕੇ ਬਾਬਾ ਨਾਨਕ ਦੀ ਫਿਲਾਸਫੀ ਦੇ ਰਾਹ ਤੇ ਸਭ ਨੂੰ ਚੱਲਣ ਦਾ ਰਾਹ ਦਰਸਾਇਆ ਹੈ। ਜੇ ਦੇਖਿਆ ਜਾਵੇ, ਅੱਜ ਦੇ ਸਮੇਂ ਵਿੱਚ ਆਪਾਂ ਇਕ ਦੂਜੇ ਦੀ ਬਹੁਤ ਆਲੋਚਨਾ ਕਰਦੇ ਹਾਂ, ਚਾਹੇ ਸਧਾਰਨ ਰੂਪ ਵਿੱਚ ਹੋਈਏ ਜਾਂ ਪੁਲੀਟੀਕਲ ਰੂਪ ਵਿੱਚ ਹੋਈਏ ਪਰ ਇਕ ਅਜਿਹਾ ਸਮਾਂ ਵੀ ਆਉਂਦਾ ਹੈ, ਜਦੋਂ ਆਪਾਂ ਸਭ ਨੂੰ ਇਕੱਠੇ ਹੋ ਕੇ ਇਕ ਸਟੇਜ, ਇਕ ਪਲੇਟਫਾਰਮ ਤੇ ਇਸ ਤਰ੍ਹਾਂ ਦੇ ਦਿਨ, ਪੁਰਬਾਂ ਨੂੰ ਮਨਾਉਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਹ ਬਹੁਤ ਵਧੀਆ ਮੌਕਾ ਆਪਣੇ ਕੋਲ ਸੀ। ਇਸ ਤੋਂ ਵਧੀਆ ਮੌਕਾ ਹੋਰ ਕਿੱਥੇ ਆਉਣਾ ਹੈ। 500 ਸਾਲਾ ਪੁਰਬ ਵੇਲੇ ਅਸੀਂ ਛੋਟੇ ਛੋਟੇ ਸੀ, ਕਈਆਂ ਨੂੰ ਯਾਦ ਹੈ ਤੇ ਕਈਆਂ ਨੂੰ ਯਾਦ ਵੀ ਨਹੀਂ। 550 ਸਾਲਾ ਪੁਰਬ ਤੋਂ ਬਾਅਦ ਕਿਸ ਨੇ ਹੋਣਾ ਹੈ ਅਤੇ ਕਿਸ ਨੇ ਨਹੀਂ ਹੋਣਾ, ਕਿਸੇ ਨੂੰ ਕੁਝ ਨਹੀਂ ਪਤਾ ਲੇਕਿਨ ਅੱਜ ਵੀ ਸਾਡੇ ਕੋਲ ਸਮਾਂ ਹੈ, ਜਿਹੜੀ ਗੱਲ ਕੈਪਟਨ ਅਮਰਿੰਦਰ ਸਿੰਘ ਜੀ ਨੇ ਆਖੀ ਅਤੇ ਸਾਡੇ ਬੜੇ ਹੀ ਸਤਿਕਾਰਯੋਗ ਅਤੇ ਬਜ਼ੁਰਗ ਲੀਡਰ ਸਰਦਾਰ ਪਰਕਾਸ਼ ਸਿੰਘ ਬਾਦਲ ਜੋ ਗੱਲਾਂ ਉਹ ਕਹਿ ਕੇ ਗਏ ਹਨ, ਉਨ੍ਹਾਂ ਦੀਆਂ ਗੱਲਾਂ ਦਾ ਕਿੰਨਾ ਡੂੰਘਾ ਮਤਲਬ ਨਿਕਲਦਾ ਹੈ। ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜ਼ਿੰਦਗੀ, ਉਨ੍ਹਾਂ ਦੀਆਂ ਉਦਾਸੀਆਂ ਤੋਂ, ਉਨ੍ਹਾਂ ਦੀ ਬਾਣੀ ਤੋਂ ਉਨ੍ਹਾਂ ਨੇ ਅੱਜ ਦੇ ਵਰਤਮਾਨ ਸਮੇਂ ਦੇ ਨਾਲ ਜੋੜ ਕੇ ਆਪਾਂ ਨੂੰ ਬਹੁਤ ਹੀ ਉੱਚੀ ਸਿੱਖਿਆ ਦੇਣ ਦੀ ਕੋਸ਼ਿਸ਼ ਕੀਤੀ ਹੈ ਕਿ ਆਪਾਂ ਨੂੰ ਉਨ੍ਹਾਂ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ ਜਿਹੜੇ ਅੱਜ ਦੇ ਬਹੁਤ ਹੀ ਭੱਖਦੇ ਮਸਲੇ ਹਨ। ਆਪਾਂ ਤਾਂ ਹੀ ਸਫਲ ਹੋ ਸਕਾਂਗੇ ਜੇ ਆਪਾਂ ਸਾਰੇ ਇਕੱਠੇ ਹੋ ਕੇ ਇਸ ਦੇ ਵਿੱਚ ਯੋਗਦਾਨ ਪਾਈਏ। ਠੀਕ ਹੈ, ਹੁਣ ਕਾਂਗਰਸ ਦੀ ਸਰਕਾਰ ਹੈ ਅਤੇ ਕੁਝ ਸਮਾਂ ਪਹਿਲਾਂ ਅਕਾਲੀ ਦਲ ਦੀ ਸਰਕਾਰ ਸੀ। ਕੱਲ੍ਹ ਨੂੰ ਪਤਾ ਨਹੀਂ ਕਿਸ ਦੀ ਹੋਣੀ ਹੈ, ਇਨ੍ਹਾਂ ਗੱਲਾਂ ਨਾਲ ਕੋਈ ਫਰਕ ਨਹੀਂ ਪੈਂਦਾ। ਪਰ ਇਨ੍ਹਾਂ ਗੱਲਾਂ ਤੋਂ ਤੇ ਪੋਲੀਟਿਕਸ ਤੋਂ ਉੱਪਰ ਉੱਠ ਕੇ ਗੁਰੂ ਸਾਹਿਬ ਜੀ ਦਾ 550 ਸਾਲਾ ਸ਼ਤਾਬਦੀ ਸਮਾਗਮ ਮਨਾਉਣਾ ਚਾਹੀਦਾ ਹੈ। ਅਜੇ ਵੀ ਸਮਾਂ ਹੈ। ਚੰਨੀ ਜੀ ਨੇ ਵੀ ਕਿਹਾ ਹੈ, ਚਲੋ ਇਨ੍ਹਾਂ ਕੋਲ ਕਲਚਰਲ ਅਫੇਅਰਜ਼ ਅਤੇ ਟੈਕਨੀਕਲ ਐਜੂਕੇਸ਼ਨ ਮਨਿਸਟਰੀ ਹੈ, ਇਨ੍ਹਾਂ ਨੇ ਵੀ ਵਧੀਆ ਗੱਲਾਂ ਆਖੀਆਂ ਹਨ। ਲੇਕਿਨ ਜੋ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੇ ਆਪਾਂ ਨੂੰ ਆਦੇਸ਼ ਦਿੱਤਾ ਸੀ, ਆਪਾਂ ਸਾਰੇ ਸਮਝਦੇ ਹਾਂ ਕਿ ਆਪਾਂ ਸਭ ਨੂੰ ਉਸ ਆਦੇਸ਼ ਦੀ ਪਾਲਣਾ ਕਰਨੀ ਚਾਹੀਦੀ ਸੀ। ਮੈਂ ਨਾਲ ਇਹ ਵੀ ਕਹਿੰਦਾ ਹਾਂ, ਦੇਖੋ, ਤੁਹਾਡਾ ਪੰਜਾਬ ਸਰਕਾਰ ਦਾ ਹੱਕ ਪੂਰਾ ਬਣਦਾ ਹੈ, ਤੁਸੀਂ ਮੂਹਰੇ ਹੋ ਕੇ ਕੰਮ ਕਰਨਾ ਹੈ, ਅਸੀਂ ਤੁਹਾਡਾ ਰਾਈਟ ਨਹੀਂ ਖੋਹ ਸਕਦੇ। ਇਹ ਤੁਹਾਡੀ ਜ਼ਿੰਮੇਵਾਰੀ ਬਣਦੀ ਹੈ, ਸਾਰੇ ਬੈਠੇ ਹੋ, ਮਾਨਯੋਗ ਬਾਜਵਾ ਸਾਹਿਬ, ਰੰਧਾਵਾ ਸਾਹਿਬ ਅਤੇ ਸਾਰੇ ਮਨਿਸਟਰਜ਼ ਬੈਠੇ ਹਨ ਲੇਕਿਨ ਜਿਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਵਾਲ ਹੈ, ਉਹ ਵੀ ਸਾਰੇ ਸਿੱਖ ਪੰਥ ਦੀ ਇਲੈਕਟਿਡ ਬਾਡੀ ਹੈ, ਉਸ ਦਾ ਹਰ ਧਾਰਮਿਕ ਮਸਲੇ ਵਿੱਚ, ਕੋਈ ਵੀ ਧਾਰਮਿਕ ਪੁਰਬ ਹੋਵੇ ਜਾਂ ਗੁਰਪੁਰਬ ਹੋਵੇ, ਉਸ ਦਾ ਵੀ ਬਹੁਤ ਵੱਡਾ ਰੋਲ ਉਸ ਵਿੱਚ ਹੁੰਦਾ ਹੈ। ਆਪਾਂ ਨੂੰ ਸ਼੍ਰੋਮਣੀ ਕਮੇਟੀ ਦਾ ਰੋਲ ਵੀ ਸਵੀਕਾਰਨਾ ਚਾਹੀਦਾ ਹੈ। ਲੇਕਿਨ ਅਜੇ ਵੀ ਡੁੱਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ, ਆਪਾਂ ਨੂੰ

ਕੋਸ਼ਿਸ਼ ਕਰਨੀ ਚਾਹੀਦੀ ਹੈ, ਆਪਾਂ ਕਰਤਾਰਪੁਰ ਸਾਹਿਬ ਦੇ ਦਰਸ਼ਨ ਕਰਨ ਲਈ ਇਕੱਠੇ ਜਾਈਏ। ਸਪੀਕਰ ਸਾਹਿਬ, ਆਪਾਂ 11 ਅਤੇ 12 ਤਾਰੀਕ ਨੂੰ ਇਕੱਠੇ ਹੀ ਗੁਰਦੁਆਰਾ ਬੇਰ ਸਾਹਿਬ ਜਾ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਤਾਬਦੀ ਸਮਾਗਮ ਵਿੱਚ ਆਪਣਾ ਯੋਗਦਾਨ ਤੇ ਹਿੱਸਾ ਪਾਈਏ। ਸਪੀਕਰ ਸਾਹਿਬ, ਸਭ ਤੋਂ ਮਹੱਤਵਪੂਰਨ ਗੱਲ...

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਰਲ਼ਵੀਂ ਤੇ ਘਚੋਲੇ ਜਿਹੇ ਵਾਲੀ ਗੱਲ ਨਾ ਕਰਨ, ਇਹ ਕਲੀਅਰ ਗੱਲ ਕਰਨ। ਜਥੇਦਾਰ ਸਾਹਿਬ ਦਾ ਜੋ ਸੰਦੇਸ਼ ਹੈ, ਉਹ ਮੈਂ ਵੀ ਪੜ੍ਹ ਕੇ ਸੁਣਾ ਦਿੱਤਾ ਹੈ, ਇਹ ਵੀ ਜੋ ਉਨ੍ਹਾਂ ਦੀ ਵੀਡਿਉ ਆਈ ਹੈ, ਉਸ ਨੂੰ ਦੇਖ ਲੈਣ। ਉਨ੍ਹਾਂ ਨੇ ਐਸ.ਜੀ.ਪੀ.ਸੀ. ਦਾ ਮੁੱਖ ਪੰਡਾਲ ਕਿਹਾ ਹੈ...

**ਮਾਨਯੋਗ ਸਪੀਕਰ:** ਉਹ ਫਿਰ ਤੁਹਾਡੀ ਗੱਲ ਨੂੰ ਤਾਈਦ ਕਰ ਰਹੇ ਹਨ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਨਹੀਂ ਜੀ, ਇਹ ਤਾਈਦ ਨਹੀਂ ਕਰ ਰਹੇ। ਇਹ ਤਾਈਦ ਹੀ ਨਹੀਂ ਕਰ ਰਹੇ। ਇਸੇ ਕਰਕੇ ਹੀ ਮੈਂ ਕਹਿ ਰਿਹਾ ਹਾਂ, ਜਦੋਂ ਮੈਂ ਕਹਿ ਰਿਹਾ ਹਾਂ ਕਿ ਤੁਹਾਡੀ ਪਾਰਟੀ ਵੀ ਸਰਕਾਰ ਦੇ ਫੰਕਸ਼ਨ ਵਿੱਚ ਆ ਜਾਵੇ, ਉਸ ਗੱਲ 'ਤੇ ਕੋਈ ਨਹੀਂ ਬੋਲਦਾ, ਨਾ ਬਾਦਲ ਸਾਹਿਬ ਬੋਲ ਕੇ ਗਏ ਹਨ, ਇਹ ਗੱਲਾਂ ਹੋਰ ਹੀ ਹੋਰ ਕਰਦੇ ਹਨ।

**ਮਾਨਯੋਗ ਸਪੀਕਰ:** ਚੰਨੀ ਜੀ, ਤੁਸੀਂ ਆਪਣੀ ਗੱਲ ਕਹਿ ਲਈ ਹੈ। ਹੁਣ ਸੂਬੇ ਦੇ ਲੋਕ ਆਪੇ ਜੱਜ ਕਰਨਗੇ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਪੁਆਇੰਟ ਰੇਜ਼ ਕੀਤਾ ਹੈ, ਵੈਸੇ ਇਹ ਬੜੇ ਸਿਆਣੇ ਹਨ, ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਆਪਾਂ ਨੂੰ ਇਹ ਸਮਾਗਮ ਰਲ਼ ਮਿਲ ਕੇ ਮਨਾਉਣਾ ਚਾਹੀਦਾ ਹੈ। ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਦੇ ਆਦੇਸ਼ ਤੇ ਫੁੱਲ ਚਾੜ੍ਹਨੇ ਚਾਹੀਦੇ ਹਨ। ਆਪਾਂ ਨੂੰ 11 ਨਵੰਬਰ ਅਤੇ 12 ਨਵੰਬਰ, 2019 ਤਰੀਕ ਦੀ ਸਟੇਜ ਸਾਂਝੀ ਕਰਨੀ ਚਾਹੀਦੀ ਹੈ। ਉਹ ਕਰਨੀ ਤੇ ਕਥਨੀ ਦੀ ਗੱਲ ਤਾਂ ਚਲੋ ਬਾਅਦ ਦੀ ਗੱਲ ਹੈ। ਆਪਾਂ ਕਰਨਾ ਹੈ ਜਾਂ ਕਿਸ ਨੇ ਕਰਨਾ ਹੈ। ਸਪੀਕਰ ਸਾਹਿਬ, ਦੇਖੋ, ਆਪਣੀ ਇੱਕ ਸਪਿਰਿਟ ਹੈ, ਆਪਣੀ ਇੱਕ ਵਿਚਾਰਧਾਰਾ ਹੈ, ਆਪਣੀ ਇੱਕ ਭਾਵਨਾ ਹੈ, ਆਪਾਂ ਉਸ ਭਾਵਨਾ ਕਰਕੇ ਕਰ ਰਹੇ ਹਾਂ। ਆਪਾਂ ਨੂੰ ਉਸ ਭਾਵਨਾ ਵਿੱਚ ਕੋਈ ਕਿੰਤੂ ਪ੍ਰੰਤੂ ਜਾਂ......

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਬੈਠੇ-ਬੈਠੇ):** ਇਹ ਤੁਹਾਡੇ ਪਰਸਨਲ ਵਿਚਾਰ ਹਨ। ਤੁਸੀਂ ਅਕਾਲੀ ਦਲ ਦੇ ਵਿਚਾਰ ਦੀ ਗੱਲ ਕਰੋ, ਉਹ ਅਕਾਲੀ ਦਲ ਦੇ ਵਿਚਾਰ ਹਨ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ। ਸਪੀਕਰ ਸਾਹਿਬ, ਜੀ ਸਦਕੇ ਤੁਹਾਡੀ ਕਾਂਗਰਸ ਦੀ ਸਰਕਾਰ ਹੈ, ਸਾਰੇ ਸੂਬੇ ਪ੍ਰਤੀ ਤੁਹਾਡੀ ਜ਼ਿੰਮੇਵਾਰੀ ਬਹੁਤ ਵੱਡੀ ਹੈ। ਤੁਸੀਂ ਤਾਂ ਕਰਨਾ ਹੀ ਹੈ, ਤੁਸੀਂ ਕਰੋ। ਅਸੀਂ ਤੁਹਾਡੇ ਨਾਲ ਹੀ ਹਾਂ, ਕੋਈ ਅਜਿਹੀ ਗੱਲ ਨਹੀਂ ਹੈ। ਲੇਕਿਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵੀ ਯੋਗਦਾਨ ਹੈ, ਉਸ ਦਾ ਰੋਲ ਵੀ ਹੈ। ਇੰਨੀ ਗੱਲ ਹੈ, ਚਲੋ, ਬਾਬਾ ਨਾਨਕ ਜੀ ਸੁਮੱਤ ਬਖਸ਼ਣ। ਚੰਨੀ ਸਾਹਿਬ, ਸ਼ਾਇਦ ਆਪਾਂ ਇਕੱਠੇ ਹੋ ਹੀ ਜਾਈਏ। ਮੈਂ ਜਿਹੜੀ ਗੱਲ ਕਰਨ ਲੱਗਾ ਸੀ ਕਿ ਆਪਾਂ ਕਰਤਾਰਪੁਰ ਸਾਹਿਬ ਵੀ ਇਕੱਠੇ ਚੱਲੀਏ, ਇੱਧਰ ਵੀ ਆਪਾਂ ਇਕੱਠੇ ਹੋ ਕੇ ਮਨਾਈਏ, ਇਸ ਤੋਂ ਵੱਡੀ ਖੁਸ਼ੀ ਵਾਲੀ ਗੱਲ ਹੋਰ ਕੋਈ ਹੋ ਨਹੀਂ ਸਕਦੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਬੈਠੇ-ਬੈਠੇ):** ਸਰਕਾਰ ਜਾਣ ਨੂੰ ਤਿਆਰ ਹੈ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਬਹੁਤ ਚੰਗੀ ਗੱਲ ਹੈ ਜੀ।

**ਮਾਨਯੋਗ ਸਪੀਕਰ:** ਤੁਸੀਂ ਇੱਧਰ ਗੱਲ ਕਰੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਆਪਾਂ ਅੱਜ ਦੇ ਸਮੇਂ ਵਿੱਚ ਆਪਣੇ ਆਪ ਨੂੰ ਬਹੁਤ ਖੁਸ਼ਕਿਸਮਤ ਸਮਝਦੇ ਹਾਂ ਜੀ ਕਿ ਆਪਾਂ ਨੂੰ ਆਪਣੇ ਜੀਵਨ ਕਾਲ ਵਿੱਚ ਇਹ ਸ਼ਤਾਬਦੀਆਂ ਦੇਖਣ ਦਾ ਮੌਕਾ ਮਿਲ ਗਿਆ ਹੈ। ਤੁਸੀਂ ਅੰਦਾਜ਼ਾ ਲਗਾਉ, ਸ੍ਰੀ ਨਨਕਾਣਾ ਸਾਹਿਬ ਤੋਂ ਅੰਤਰ-ਰਾਸ਼ਟਰੀ ਨਗਰ ਕੀਰਤਨ ਆਇਆ, ਇਹ 17-18 ਸਟੇਟਾਂ ਵਿਚੋਂ ਹੋ ਕੇ ਆਇਆ। ਇੰਨਾ ਜਾਹੋ-ਜਲਾਲ ਸੀ, ਇੰਨੀ ਸ਼ਰਧਾ ਤੇ ਇੰਨਾ ਸਤਿਕਾਰ ਸੀ ਕਿ ਅਜਿਹਾ ਕਿਤੇ ਹੋਰ ਦੇਖਣ ਨੂੰ ਨਹੀਂ ਮਿਲਿਆ। ਸਾਰੇ ਸ਼ਹਿਰਾਂ ਵਿੱਚ ਹੀ ਸੀ, ਆਪਾਂ ਸਾਰੇ ਹੀ ਗਏ ਹਾਂ, ਕੋਈ ਊਚ-ਨੀਚ ਨਹੀਂ, ਪੂਰੀ ਮਾਨਵਤਾ ਗਈ ਹੈ, ਕੋਈ ਇੱਕੋ ਜਮਾਤ ਹੀ ਨਹੀਂ ਸਗੋਂ ਆਪਾਂ ਸਾਰੇ ਹੀ ਗਏ ਹਾਂ। ਬਾਬੇ ਨਾਨਕ ਨੂੰ ਲੋਕਾਂ ਨੇ ਇਸ ਤਰ੍ਹਾਂ ਲਿਆ ਹੈ। ਪਹਿਲਾਂ ਵੀ ਇਸ ਤਰ੍ਹਾਂ ਹੀ ਸੀ, ਉਨ੍ਹਾਂ ਦੀ ਸਿਫਤ ਤੇ ਵਡਿਆਈ ਵਿੱਚ ਕਦੇ ਕੋਈ ਘਾਟ ਨਹੀਂ ਆਈ, ਕਦੇ ਕੋਈ ਕਮਜ਼ੋਰੀ ਨਹੀਂ ਆਈ। ਲੇਕਿਨ ਜੇ ਆਪਾਂ ਨੂੰ 550 ਸਾਲਾ ਸ਼ਤਾਬਦੀ ਸਮਾਗਮਾਂ ਦਾ ਮੌਕਾ ਮਿਲ ਗਿਆ, ਆਪਾਂ ਆਪਣੀ ਜ਼ਿੰਮੇਵਾਰੀ ਨਿਭਾਉਣੀ ਸੀ, ਤੁਸੀਂ ਅੰਦਾਜ਼ਾ ਲਗਾਉ ਕਿ ਜਿਹੜਾ ਸਮਾਗਮ ਕੱਲ੍ਹ ਸੰਪੰਨ ਹੋ ਕੇ ਹਟਿਆ ਹੈ, ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਸਾਹਿਬ ਨਗਰ ਕੀਰਤਨ ਗਿਆ, ਉਸ ਤਰ੍ਹਾਂ ਦੀਆਂ ਰੌਣਕਾਂ ਅੱਗੇ ਕਦੇ ਦੇਖਣ ਨੂੰ ਨਹੀਂ ਮਿਲੀਆਂ। ਫਿਰ ਆਪਾਂ ਇਨ੍ਹਾਂ ਗੱਲਾਂ ਤੋਂ ਕੁਝ ਸਿੱਖੀਏ ਤੇ ਗੁਰੂ ਨਾਨਕ ਸਾਹਿਬ ਦੀ ਫਿਲਾਸਫੀ ਨੂੰ ਵਿਚਾਰੀਏ। ਸਾਨੂੰ ਉਸ ਫਿਲਾਸਫੀ ਨੂੰ ਘਰ ਘਰ ਪਹੁੰਚਾਉਣ ਦੀ ਲੋੜ ਹੈ। ਚਾਹੇ ਇਕੁਲਿਟੀ ਦੀ ਜਾਂ ਹਿਉਮੈਨਿਟੀ ਦੀ ਜਾਂ ਉਨ੍ਹਾਂ ਨੇ ਕਿਸੇ ਪੱਖੋਂ ਵੀ ਸੰਦੇਸ਼ ਦਿੱਤਾ, ਉਹ ਘਰ ਘਰ ਪਹੁੰਚਾਉਣ ਦੀ ਲੋੜ ਹੈ। ਸਪੀਕਰ ਸਾਹਿਬ, ਮੈਂ ਸੱਚੇ ਸੌਦੇ ਦੀ ਗੱਲ ਕਰਦਾ ਹਾਂ ਜੋ ਗੁਰੂ ਸਾਹਿਬ ਨੇ ਕੀਤਾ ਹੈ। ਦੁਨੀਆਂ ਵਿਚ ਐਨੇ ਵੱਡੇ ਅਮਰੀਕਾ, ਕੈਨੈਡਾ ਵਰਗੇ ਡਿਵੈਲਪਡ ਦੇਸ਼ ਹਨ ਪਰ ਉਨ੍ਹਾਂ ਨੇ ਵੀ ਕਦੇ ਲੰਗਰ ਬਾਰੇ ਨਹੀਂ

ਸੋਚਿਆ। ਜੇਕਰ ਲੋੜਵੰਦਾਂ ਨੂੰ, ਗਰੀਬਾਂ ਨੂੰ ਭੋਜਨ ਛਕਾਇਆ ਹੈ ਤਾਂ ਬਾਬੇ ਨਾਨਕ ਨੇ ਛਕਾਇਆ ਹੈ ਤੇ ਮੁੜ ਕੇ ਪ੍ਰਥਾ ਚੱਲ ਪਈ। ਹੁਣ ਆਪਾਂ ਪੰਗਤ ਵਿਚ ਬੈਠ ਕੇ ਲੰਗਰ ਛਕਦੇ ਹਾਂ। ਇਹ ਬਾਬਾ ਨਾਨਕ ਜੀ ਦੀ ਹੀ ਦੇਣ ਹੈ। ਉਨ੍ਹਾਂ ਨੇ ਮੋਦੀਖਾਨੇ ਵਿਚ ਨੌਕਰੀ ਕਰਕੇ ਸਾਨੂੰ ਕਿਰਤ ਕਰਨ ਦੀ ਸਿੱਖਿਆ ਦਿੱਤੀ। ਉਹ ਇਰਾਕ ਗਏ, ਸਿੱਧਾਂ ਨਾਲ ਗੋਸ਼ਟੀ ਹੋਈ। ਸਪੀਕਰ ਸਾਹਿਬ, ਇਕ ਸੱਜਣ ਠੱਗ ਦੀ ਸਾਖੀ ਦੇਖ ਲਓ। ਸ਼੍ਰੀ ਬੁੱਧ ਰਾਮ ਜੀ ਨੇ ਜਪੁ ਜੀ ਸਾਹਿਬ ਬਾਰੇ ਆਪਾਂ ਨੂੰ ਵਰਣਨ ਕੀਤਾ ਹੈ, ਉਨ੍ਹਾਂ ਨੇ ਸਾਨੂੰ ਬਾਬਾ ਨਾਨਕ ਜੀ ਦੀ ਬਾਣੀ ਨਾਲ ਜੋੜਿਆ ਹੈ। ਬਾਬਾ ਨਾਨਕ ਜੀ ਨੇ ਸੁਲਤਾਨਪੁਰ ਲੋਧੀ ਵਿਖੇ ਮੂਲ ਮੰਤਰ ਦਾ ਪਾਠ ਉਚਾਰਿਆ, ਜਪੁ ਜੀ ਸਾਹਿਬ ਉਚਾਰਿਆ। ਜਪੁ ਜੀ ਸਾਹਿਬ ਵਿਚ ਬਾਬਾ ਨਾਨਕ ਨੇ ਉਹ ਗੱਲ ਆਖ ਦਿੱਤੀਆਂ ਜਿਹੜੀਆਂ ਸਾਇੰਸ ਨੇ ਬਹੁਤ ਖੋਜਾਂ ਕਰਕੇ ਬਹੁਤ ਬਾਅਦ ਵਿਚ ਦੱਸੀਆਂ। ਬਾਬਾ ਨਾਨਕ ਜੀ ਨੇ ਸੱਜਣ ਠੱਗ ਵਰਗੇ ਬੰਦਿਆਂ ਨੂੰ ਤਾਰਿਆ ਹੈ। ਆਪਾਂ ਸਾਰੇ ਹੀ ਸਿਆਸੀ ਬੰਦੇ ਹਾਂ ਕੋਈ ਮੇਰੀ ਗੱਲ ਦਾ ਗੁੱਸਾ ਨਾ ਕਰਿਓ ਜੀ। ਲੋਕਾਂ ਨੇ ਸਾਡੇ ਤੇ ਵਿਸ਼ਵਾਸ ਕੀਤਾ ਹੈ ਤੇ ਸਾਨੂੰ ਇਥੇ ਚੁਣ ਕੇ ਭੇਜਿਆ ਹੈ ਪਰ ਜੇ ਆਪਾਂ ਕੱਪੜੇ ਪਾਈਏ ਸੰਤਾਂ ਸਾਧਾਂ ਵਾਲੇ ਤੇ ਕੰਮ ਕਰੀਏ ਮਾੜੇ, ਪਾਪ ਕਰੀਏ ਤਾਂ ਫਿਰ ਆਪਾਂ ਨੂੰ ਵੀ ਲੋਕ ਸੱਜਣ ਠੱਗ ਹੀ ਆਖਣਗੇ। ਸੋ, ਸਾਨੂੰ ਆਪਣੇ ਆਪ ਦੀ ਪੜ੍ਹਚੋਲ ਕਰਨ ਦੀ ਲੋੜ ਹੈ, ਆਪਣੀ ਪੀੜ੍ਹੀ ਥੱਲੇ ਸੋਟਾ ਫੇਰਨ ਦੀ ਲੋੜ ਹੈ। ਵਲੀ ਕੰਧਾਰੀ ਬਹੁਤ ਬਲੀ ਸੀ, ਜ਼ੋਰਾਵਰ ਸੀ। ਉਸ ਨੇ ਪਹਾੜ ਸੁੱਟਿਆ ਤੇ ਬਾਬਾ ਨਾਨਕ ਜੀ ਨੇ ਪੰਜਾ ਲਗਾ ਦਿੱਤਾ, ਉਹ ਪੰਜਾ ਅੱਜ ਵੀ ਮੌਜੂਦ ਹੈ। ਇਸ ਤੋਂ ਵੱਡੀ ਸਿੱਖਿਆ ਸਾਨੂੰ ਹੋਰ ਕੀ ਮਿਲ ਸਕਦੀ ਹੈ। ਦਸਤਗੀਰ ਪੀਰ ਨੇ ਬਾਬੇ ਨਾਨਕ ਨੂੰ ਰੱਬ ਬਾਰੇ ਪੁੱਛਿਆ ਸੀ, ਇਹ ਸਾਰੀਆਂ ਗੱਲਾਂ ਤੁਸੀਂ ਜਾਣਦੇ ਹੋ, ਮੈਂ ਬਹੁਤਾ ਵਿਸਥਾਰ ਵਿਚ ਨਹੀਂ ਜਾਣਾ। ਸਪੀਕਰ ਸਾਹਿਬ, ਇਹ ਸਾਡੇ ਕੋਲ ਬਹੁਤ ਵਧੀਆ ਮੌਕਾ ਹੈ। ਕੈਪਟਨ ਸਾਹਿਬ ਨੇ ਬਹੁਤ ਵਧੀਆ ਗੱਲ ਆਖੀ ਹੈ ਕਿ ਇਹ ਸਮਾਗਮ ਸਾਰਾ ਸਾਲ ਚੱਲਣੇ ਹਨ। ਆਪਾਂ ਰੋਜ਼ ਇਨ੍ਹਾਂ ਸਮਾਗਮਾਂ ਵਿਚ ਸ਼ਮੂਲੀਅਤ ਕਰਨੀ ਹੈ, ਸੇਵਾ ਕਰਨੀ ਹੈ। ਸਪੀਕਰ ਸਾਹਿਬ, ਮੈਂ ਸ੍ਰੀ ਕਰਤਾਰਪੁਰ ਸਾਹਿਬ ਦੀ ਪਵਿੱਤਰ ਧਰਤੀ ਬਾਰੇ ਜ਼ਰੂਰ ਪੰਜ ਸੱਤ ਮਿੰਟ ਲੈਣੇ ਹਨ, ਮੈਨੂੰ ਸਮਾਂ ਦੇ ਦਿਓ। ਸ੍ਰੀ ਕਰਤਾਰਪੁਰ ਸਾਹਿਬ ਉਹ ਪਵਿੱਤਰ ਧਰਤੀ ਹੈ, ਜਿਥੇ ਬਾਬਾ ਨਾਨਕ ਜੀ ਨੇ ਆਪਣੀ ਜ਼ਿੰਦਗੀ ਦਾ ਸਭ ਤੋਂ ਲੰਮਾ ਸਮਾਂ ਬਿਤਾਇਆ ਹੈ। ਉਨ੍ਹਾਂ ਨੇ ਉੱਥੇ ਖੇਤੀ ਵੀ ਕੀਤੀ ਤੇ ਸਾਨੂੰ ਨਾਮ ਜਪੋ, ਵੰਡ ਛਕੋ ਤੇ ਕਿਰਤ ਕਰੋ ਦਾ ਗੁਰਮਤਿ ਸਿਧਾਂਤ ਦਿੱਤਾ। ਉਨ੍ਹਾਂ ਨੂੰ ਬਹੁਤ ਸਾਰੇ ਸਾਧੂ ਸੰਤ ਮਿਲਣ ਜਾਂਦੇ ਸਨ। ਬਾਬਾ ਨਾਨਕ ਜੀ ਦੇ ਖੇਤੀ ਕਰਦਿਆਂ ਲਿਬੜੇ ਹੋਣੇ, ਦਾਹੜੀ ਲਿਬੜੀ ਹੋਣੀ, ਖੇਤਾਂ ਵਿਚ ਕੰਮ ਕਰਦੇ ਹੋਣਾ, ਸਾਧੂ ਸੰਤ ਤਾਂ ਮੰਨਦੇ ਹੀ ਨਹੀਂ ਸੀ ਕਿ ਇਹ ਬਾਬਾ ਨਾਨਕ ਜੀ ਹਨ। ਦੱਸੋ ਕਿੰਨੀ ਹਲੀਮੀ, ਕਿੰਨੀ ਨਿਮਰਤਾ ਸੀ ਉਨ੍ਹਾਂ ਵਿਚ। ਜਿਵੇਂ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਜ਼ਿਕਰ ਕਰਕੇ ਗਏ ਹਨ ਕਿ ਹਰ ਬੰਦੇ ਨੂੰ ਨਿਮਰਤਾ, ਹਲੀਮੀ ਵਿਚ ਰਹਿ ਕੇ ਸਹਿਜ ਅਵਸਥਾ ਵਿਚ ਆਪਣੀ ਜ਼ਿੰਮੇਵਾਰੀ ਨਿਭਾਉਣ ਦੀ ਲੋੜ ਹੈ। ਅਸੀਂ ਇਕ ਦੂਜੇ ਦੇ ਵੈਰੀ, ਦੁਸ਼ਮਣ ਨਹੀਂ ਹਾਂ। ਸਪੀਕਰ ਸਾਹਿਬ, ਜਿਹੜਾ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਖੁੱਲ੍ਹਣ ਜਾ ਰਿਹਾ ਹੈ, ਇਹ ਵੀ ਇਕ ਹਿਸਟਰੀ ਬਣਨ ਜਾ ਰਹੀ ਹੈ। ਸਪੀਕਰ ਸਾਹਿਬ, 1947 ਵਿਚ ਜੋ ਕੁਝ ਹੋਇਆ, ਉਹ

ਬਹੁਤ ਮੰਦਭਾਗਾ ਹੈ। ਇਹ ਗੱਲ ਰਿਕਾਰਡ ਤੇ ਹੋਣੀ ਚਾਹੀਦੀ ਹੈ। ਸਾਡੀਆਂ ਇਤਿਹਾਸ ਦੀਆਂ ਕਿਤਾਬਾਂ ਵਿਚ ਇਸ ਗੱਲ ਦਾ ਵਰਣਨ ਨਹੀਂ ਆਉਂਦਾ। ਸਾਰੇ ਪੰਜਾਬ ਦੇ ਪਿੰਡੇ ਤੇ ਇਹ ਬਹੁਤ ਵੱਡਾ ਜ਼ਖਮ ਹੈ। ਪੰਜਾਬ ਦੇ ਹਿੰਦੂ, ਮੁਸਲਮਾਨ ਤੇ ਹਿੰਦੂ ਵੀ ਉਸ ਦੀ ਬਲੀ ਚੜ੍ਹੇ ਹਨ। ਕੋਈ ਕਹਿੰਦਾ ਹੈ ਕਿ 10 ਲੱਖ ਬੰਦਾ ਮਰ ਗਿਆ, ਕੋਈ ਕਹਿੰਦਾ ਹੈ ਕਿ ਢਾਈ ਮਿਲੀਅਨ ਲੋਕ ਮਰ ਗਏ। ਉਨ੍ਹਾਂ ਲੋਕਾਂ ਦਾ ਕੋਈ ਕਸੂਰ ਨਹੀਂ ਸੀ। ਰਾਤੋ-ਰਾਤ ਗਵਾਂਢੀ, ਜੋ ਭਰਾਵਾਂ ਵਾਂਗ ਵਿਚਰਦੇ ਸੀ, ਉਹ ਦੁਸ਼ਮਣ ਬਣ ਗਏ। ਇਹ ਲਾਰਡ ਮਾਊਂਟ ਬੈਟਨ ਦਾ ਫੈਸਲਾ ਸੀ ਜਾਂ ਰੈਡ ਕਲਿੱਫ ਨੇ ਲਕੀਰ ਖਿੱਚੀ। ਰੈਡ ਕਲਿੱਫ ਤਾਂ ਕਹਿੰਦਾ ਸੀ ਕਿ ਮੈਨੂੰ ਇਸ ਖੇਤਰ ਦੇ ਸਭਿਆਚਾਰ, ਹਿਸਟਰੀ ਬਾਰੇ ਕੁਝ ਨਹੀਂ ਪਤਾ, ਮੈਂ ਉੱਥੇ ਜਾ ਕੇ ਕੀ ਕਰਾਂਗਾ ਪਰ ਵਾਇਸਰਾਏ ਇੰਨਾ ਜ਼ਿੱਦੀ ਸੀ। ਇੰਨਾ adamant ਸੀ । ਆਪਣੇ ਵੀ ਜਿਹੜੇ ਦੇਸ਼ ਦੇ ਲੀਡਰ ਸਨ, ਚਾਹੇ ਕੋਈ ਵੀ ਹੋਣ ਸਪੀਕਰ ਸਾਹਿਬ, ਮੈਂ ਨਾਂ ਨਹੀਂ ਲੈਣਾ। ਉਹ ਵੀ ਚਾਹੁੰਦੇ ਸਨ ਕਿ ਫਟਾਫਟ ਵੰਡ ਹੋ ਜਾਵੇ ਅਤੇ ਅਸੀਂ ਆਪੋ ਆਪਣੇ ਦੇਸ਼ ਸਾਂਭੀਏ।ਪਾਵਰ ਵਿੱਚ ਆ ਕੇ ਉਨ੍ਹਾਂ ਨੇ ਜੋ ਵੀ ਕਰਨਾ ਸੀ, ਉਹ ਆਪਣੇ ਸਾਹਮਣੇ ਹੀ ਹੈ ਜੋ ਵੀ ਕੀਤਾ ਹੈ। ਸਪੀਕਰ ਸਾਹਿਬ, 1952 ਦੇ ਵਿੱਚ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੂੰ ਗੁਰਸਿੱਖਾਂ ਨੇ ਜਾ ਕੇ ਬੇਨਤੀ ਕੀਤੀ ਕਿ ਜਿਹੜਾ ਵੀ ਗੁਰਸਿੱਖ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤ ਹੈ, ਰੋਜ਼ ਅਰਦਾਸ ਕਰਦੀ ਹੈ, ਜਦੋਂ ਵੀ ਅਸੀਂ ਗੁਰੂ ਘਰ ਜਾਂਦੇ ਹਾਂ, ਉਹ ਵੀ ਸ਼ਾਮਲ ਕਰੋ ਕਿ ਜਿੰਨੇ ਵੀ ਗੁਰੂਧਾਮ ਆਪਣੇ ਤੋਂ ਵਿਛੜ ਗਏ ਹਨ, ਉਨ੍ਹਾਂ ਦੇ ਖੁੱਲੇ ਦਰਸ਼ਨ ਦੀਦਾਰੇ ਕਰਨ ਦਾ ਬਲ ਅਤੇ ਹਿੰਮਤ ਗੁਰੂ ਸਾਹਿਬ ਆਪਾਂ ਨੂੰ ਬਖਸ਼ਣ।

**ਮਾਨਯੋਗ ਸਪੀਕਰ:** ਵਾਈਂਡ-ਅੱਪ ਕਰੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਕਿੰਨੀਆਂ ਕਰੋੜਾਂ ਅਰਬਾਂ ਅਰਦਾਸਾਂ ਹੋਈਆਂ। ਅੱਜ ਗੁਰੂ ਨਾਨਕ ਦੇਵ ਜੀ ਨੇ ਆਪਣੀ ਅਰਦਾਸ ਸੁਣ ਲਈ ਹੈ। ਜਿਹੜੀ ਹਿਸਟਰੀ ਉਸ ਸਮੇਂ ਗਲਤ ਬਣੀ ਸੀ, ਜੋ ਮਿਸਟਰ ਰੈਡਕਲਿਫ ਨੇ ਲਾਈਨ ਖਿੱਚੀ ਸੀ, ਸਪੀਕਰ ਸਾਹਿਬ ਤੁਸੀਂ ਤਾਂ ਆਪ ਹਿਸਟਰੀ ਦੇ ਬਹੁਤ ਵੱਡੇ ਉਪਾਸ਼ਕ ਹੋ ਅਤੇ ਤੁਹਾਨੂੰ ਬੜੀ ਨਾਲੇਜ ਹੈ। ਜਦੋਂ ਵੀ ਅਸੀਂ ਤੁਹਾਨੂੰ ਮਿਲਦੇ ਹਾਂ ਤਾਂ ਤੁਸੀਂ ਹਿਸਟਰੀ ਬਾਰੇ ਬਹੁਤ ਗੱਲਾਂ ਦੱਸਦੇ ਹੋ, ਜਿੰਨੀਆਂ ਆਪਣੀਆਂ Indian History and World History ਨਾਲ related ਹੁੰਦੀਆਂ ਹਨ। ਲੇਕਿਨ ਸਾਰੇ ਮੈਂਬਰਜ਼ ਜਾਣਦੇ ਹੋਣਗੇ ਕਿ ਜਿਹੜੀ ਪਹਿਲੀ ਲਾਈਨ ਲਕੀਰ ਮਿਸਟਰ ਰੈਡਕਲਿਫ ਨੇ ਖਿੱਚੀ ਤਾਂ ਲਾਹੌਰ ਆਪਣੇ ਵਾਲੇ ਪਾਸੇ ਸੀ ਅਤੇ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਆਪਣੇ ਵਾਲੇ ਪਾਸੇ ਸੀ। ਜਦੋਂ ਪਾਕਿਸਤਾਨ ਦੀ ਲੀਡਰਸ਼ਿਪ ਜਾਂ ਮੁਸਲਿਮ ਲੀਡਰਸ਼ਿਪ ਨੇ ਇਤਰਾਜ਼ ਕੀਤਾ ਗਿਆ ਕਿ ਸਾਡੇ ਕੋਲ ਕੋਈ ਸ਼ਹਿਰ ਨਹੀਂ ਹੈ ਤਾਂ ਉਸ ਨੇ ਫਿਰ ਦੁਬਾਰਾ ਤੋਂ ਲਕੀਰ ਖਿੱਚੀ।ਫਿਰ ਲਾਹੌਰ ਅਤੇ ਕਰਤਾਰਪੁਰ ਸਾਹਿਬ ਪਾਕਿਸਤਾਨ ਵਿੱਚ ਚਲਾ ਗਿਆ। ਮੈਂ ਵੀ ਹੁਣ ਪੜ੍ਹਿਆ ਹੈ, ਕਿਉਂਕਿ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਬਾਰੇ ਅੱਜ ਕੱਲ ਆਰਟੀਕਲ ਬਹੁਤ ਆਉਂਦੇ ਹਨ।

ਸਪੀਕਰ ਸਾਹਿਬ, ਮੈਨੂੰ ਪਹਿਲਾਂ ਨਹੀਂ ਸੀ ਪਤਾ। ਜਦੋਂ ਗੁਰਦਾਸਪੁਰ ਉਧਰ ਚਲਾ ਗਿਆ ਤਾਂ ਪੰਡਿਤ ਜੀ ਨੇ ਕਿਹਾ ਕਿ ਗੁਰਦਾਸਪੁਰ ਸਾਨੂੰ ਦਿਓ ਉਹ ਵੀ I think you know about it. ਚਲੋ ਗੁਰਦਾਸਪੁਰ ਆਪਣੇ ਵੱਲ ਆ ਗਿਆ ਪਰ ਅਫਸੋਸ ਦੀ ਗੱਲ ਹੈ ਕਿ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਉਧਰ ਚਲਾ ਗਿਆ ਜਿਹੜਾ ਕਿ ਆਪਣੇ ਪਾਸੇ ਚਾਹੀਦਾ ਸੀ। ਜਿਸ ਗੁਰੂਘਰ ਨੂੰ ਸਾਹਮਣੇ ਆਪਾਂ ਵੇਖ ਸਕਦੇ ਹਾਂ, ਆਪਣੀਆਂ ਅੱਖਾਂ ਨਾਲ ਦਰਸ਼ਨ ਕਰ ਸਕਦੇ ਹਾਂ, ਉਹ ਕਿਉਂ ਰਾਵੀ ਤੋਂ ਪਾਰ ਰਹਿ ਗਿਆ।ਜੇ ਰਾਵੀ ਪਠਾਨਕੋਟ ਤੋਂ ਜਾ ਕੇ ਦੀਨਾਨਗਰ ਤੋਂ ਜਾ ਕੇ ਇੰਡੀਆ ਵਿੱਚ ਆ ਜਾਂਦੀ ਹੈ ਤੇ ਗੁਰਦਾਸਪੁਰ ਦੇ ਕੋਲ ਆ ਕੇ ਇੱਧਰਲੇ ਪਾਸੇ ਆ ਕੇ ਡੇਰਾ ਬਾਬਾ ਨਾਨਕ ਤੋਂ ਵੀ ਆਪਣੇ ਵਾਲੇ ਪਾਸੇ ਹੋ ਸਕਦੀ ਸੀ। ਇਹ ਗਲਤੀ ਉਦੋਂ ਹੋਈ। ਉਸ ਗਲਤੀ ਨੂੰ ਮਿਟਾਉਣ ਲਈ ਉਸ ਹਿਸਟਰੀ ਨੂੰ undo ਕਰਨ ਲਈ History is being undone. History repeats itself. Now Speaker Sahib History is being undone. ਉਹ ਲਕੀਰ ਮਿਟ ਰਹੀ ਹੈ ਅਤੇ ਆਪਾਂ ਸਾਰੇ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਦੇ ਦਰਸ਼ਨ ਕਰਨ ਜਾ ਰਹੇ ਹਾਂ। ਸਪੀਕਰ ਸਾਹਿਬ ਦੋ ਮਿੰਟ ਮੈਨੂੰ ਦੇ ਦਿਓ, ਇਸ ਦੇ ਪਿੱਛੇ ਸਵਰਗਵਾਸੀ ਜਥੇਦਾਰ ਕੁਲਦੀਪ ਸਿੰਘ ਵਡਾਲਾ ਜੀ ਨੇ, ਮੇਰੀ ਜ਼ਿੰਮੇਵਾਰੀ ਬਣਦੀ ਹੈ, ਚਲੋ ਆਪਣੀ ਗੱਲ ਤਾਂ ਨਹੀਂ ਕਰ ਸਕਦੇ ਪਰ ਮੈਂ ਆਪਣੇ ਫਰਜ਼ਾਂ ਦੀ ਪੂਰਤੀ ਤਾਂ ਕਰਾਂਗਾ। ਵਡਾਲਾ ਸਾਹਿਬ ਨੇ ਆਪਣੀ ਸੰਸਥਾ ਦੇ ਨਾਲ ਉਨ੍ਹਾਂ ਨੇ ਬਹੁਤ ਲੰਮਾ ਸਮਾਂ ਸੇਵਾ ਕੀਤੀ। ਸਪੀਕਰ ਸਾਹਿਬ ਤੁਹਾਨੂੰ ਯਾਦ ਹੋਣਾ ਹੈ ਕਿ ਸਾਲ 1999 ਵਿੱਚ ਜਦੋਂ ਸ਼੍ਰੀ ਅਟਲ ਬਿਹਾਰੀ ਵਾਜਪਾਈ ਪ੍ਰਧਾਨ ਮੰਤਰੀ ਜੀ ਸਨ। ਉਨ੍ਹਾਂ ਨੇ ਇੱਕ ਲਾਹੌਰ ਬੱਸ ਯਾਤਰਾ ਸ਼ੁਰੂ ਕੀਤੀ ਸੀ। ਪਾਕਿਸਤਾਨ ਦੇ ਨਾਲ ਲਾਹੌਰ ਬੱਸ ਸੇਵਾ ਇੱਕ ਬਹੁਤ ਵੱਡਾ peace initiative ਸੀ। ਉਹ ਵੀ ਆਪਣੀ statesmanship ਸੀ। ਸਪੀਕਰ ਸਾਹਿਬ, ਸ਼੍ਰੀ ਅਟਲ ਬਿਹਾਰੀ ਵਾਜਪਾਈ ਵਰਗਾ ਲੀਡਰ ਆਪਾਂ ਨੂੰ ਨਹੀਂ ਮਿਲਣਾ। ਲੇਕਿਨ 1999 ਦੇ ਵਿੱਚ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਦੇ ਕਾਰੀਡੋਰ ਦੀ ਗੱਲ ਹੋਈ, ਉਸ ਤੋਂ ਬਾਅਦ ਜਦੋਂ ਸੰਗਤ ਵਡਾਲਾ ਸਾਹਿਬ ਕੋਲ ਆਈ, ਇਨ੍ਹਾਂ ਨੇ ਸਾਰੀ ਸੰਗਤ ਨੂੰ ਨਾਲ ਲੈ ਕੇ, ਇੱਥੇ ਗੁਰਦਾਸਪੁਰ ਸਾਹਿਬ ਦੇ ਐਮ.ਐਲ.ਏ ਸਾਹਿਬਾਨ ਵੀ ਬੈਠੇ ਹਨ, ਉਥੇ ਗੁਰਦੁਆਰਾ ਬੁਰਜ ਸਾਹਿਬ ਮੀਟਿੰਗ ਕੀਤੀ, ਧਾਰੀਵਾਲ ਸ਼ਹਿਰ ਵਿੱਚ, ਕਿਉਂਕਿ ਮਤਾ ਪਾ ਦਿੱਤਾ ਕਿ ਆਪਾਂ ਇਸ ਦੀ ਸੇਵਾ ਕਰਾਂਗੇ। 18 ਸਾਲ ਜਾ ਕੇ ਅਰਦਾਸਾਂ ਕਰਦੇ ਰਹੇ, ਉਹ ਪਾਕਿਸਤਾਨ ਵੀ ਜਥੇ ਲੈ ਕੇ ਜਾਂਦੇ ਰਹੇ, ਉਨ੍ਹਾਂ ਦੀ ਲੀਡਰਸ਼ਿਪ ਨੂੰ ਮਿਲੇ। ਡਾਕਟਰ ਮਨਮੋਹਨ ਸਿੰਘ ਜੀ ਇਥੇ ਆਏ ਹਨ, ਆਪਾਂ ਸਭ ਨੂੰ ਪਤਾ ਹੈ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਉਦੋਂ ਮੁੱਖ ਮੰਤਰੀ ਸਨ। ਡਾਕਟਰ ਮਨਮੋਹਨ ਸਿੰਘ, he was the then Prime Minister, ਉਦੋਂ ਸ਼੍ਰੀ ਪ੍ਰਣਬ ਮੁਖਰਜੀ, he was the then Foreign Affairs Minister. ਬਾਦਲ ਸਾਹਿਬ ਨੇ ਵਡਾਲਾ ਸਾਹਿਬ ਨੂੰ ਕਿਹਾ ਕਿ ਮੈਂ ਤੇ ਸ਼੍ਰੀ ਪ੍ਰਣਬ ਮੁਖਰਜੀ ਉਥੇ ਆ ਰਹੇ ਹਾਂ, ਤੁਸੀਂ ਉਥੇ ਪਹੁੰਚੋ, ਆਪਾਂ ਲਾਂਘੇ ਬਾਰੇ ਉਥੇ ਜਾ ਕੇ ਦਿਖਾਉਣਾ ਹੈ। ਉਦੋਂ ਮੌਕਾ ਸੀ, ਹੋ ਸਕਦਾ ਕਿ ਉਦੋਂ ਹੋ ਵੀ ਜਾਂਦਾ, ਲੇਕਿਨ

ਸਪੀਕਰ ਸਾਹਿਬ ਉਦੋਂ ਮੁੰਬਈ ਦਾ ਅਟੈਕ ਹੋ ਗਿਆ, ਫਿਰ ਸਾਰੀ ਗੱਲ ਪਿੱਛੇ ਚਲੀ ਗਈ। ਚਲੋ ਜਦੋਂ ਗੁਰੂ ਸਾਹਿਬ ਨੇ ਸਮਾਂ ਲਿਆਉਣਾ, ਉਸ ਦੇ ਹੁਕਮ ਨਾਲ ਹੀ ਸਮਾਂ ਆਉਣਾ ਹੈ। ਲੇਕਿਨ ਅੱਜ Prime Minister, ਸ਼੍ਰੀ ਮੋਦੀ ਜੀ ਨੇ ਫੈਸਲਾ ਲਿਆ ਹੈ, ਇਹ ਵੀ on record ਚਾਹੀਦਾ ਹੈ ਕਿ ਮਿਸਟਰ ਇਮਰਾਨ ਖਾਨ ਜਿਹੜਾ ਮੌਜੂਦਾ ਵਜ਼ੀਰੇ ਆਜ਼ਮ, ਪਾਕਿਸਤਾਨ ਹਨ, ਉਹਨਾਂ ਦਾ ਵੀ ਇਸ ਦੇ ਵਿੱਚ ਬਹੁਤ ਵੱਡਾ ਯੋਗਦਾਨ ਹੈ। ਦੇਖੋ, ਜਦੋਂ ਵੀ ਆਪਾਂ ਪਾਕਿਸਤਾਨ ਜਾਂਦੇ ਸੀ, ਬਹੁਤ ਸਾਰੇ ਮੈਂਬਰ ਸ੍ਰੀ ਨਨਕਾਣਾ ਸਾਹਿਬ ਗਏ ਹਨ, ਸ੍ਰੀ ਡੇਰਾ ਸਾਹਿਬ ਅਤੇ ਸ੍ਰੀ ਪੰਜਾ ਸਾਹਿਬ ਗਏ ਹਾਂ, ਪਾਕਿਸਤਾਨ ਦੇ ਲੀਡਰ ਕਹਿੰਦੇ ਸਨ ਕਿ ਅਸੀਂ ਤਿਆਰ ਲਾਂਘਾ ਦੇਣ ਵਾਸਤੇ ਤਿਆਰ ਹਾਂ ਪਰ ਤੁਸੀਂ ਆਪਣੀ ਸਰਕਾਰ ਨੂੰ ਮਨਾਓ।ਲੇਕਿਨ ਜਦੋਂ ਸਮਾਂ ਆਉਣਾ ਸੀ, ਸ਼੍ਰੀ ਇਮਰਾਨ ਖਾਨ, ਪ੍ਰਾਈਮ ਮਨਿਸਟਰ ਬਣੇ, ਉਨ੍ਹਾਂ ਨੇ ਉੱਧਰੋਂ ਐਲਾਨ ਕਰ ਦਿੱਤਾ, ਇੱਧਰੋਂ ਆਪਣੇ ਪ੍ਰਾਈਮ ਮਨਿਸਟਰ, ਮੋਦੀ ਨੇ ਐਲਾਨ ਕਰ ਦਿੱਤਾ ਤੇ ਅੱਜ ਇੱਕ ਨਵਾਂ ਇਤਿਹਾਸ ਕਾਇਮ ਹੋਣ ਜਾ ਰਿਹਾ ਹੈ। ਸਪੀਕਰ ਸਾਹਿਬ, ਯਾਦ ਰੱਖਿਓ ਹੋ ਸਕਦਾ ਹੈ ਕਿ ਜਿਹੜਾ ਸ੍ਰੀ ਕਰਤਾਰਪੁਰ ਸਾਹਿਬ ਦਾ ਕਾਰੀਡੋਰ ਹੈ, ਇਹ ਪੀਸ ਕਾਰੀਡੋਰ ਬਣ ਕੇ ਸਾਬਤ ਹੋਏ, It will be established as a Peace Corridor between India and Pakistan. ਆਪਾਂ ਸ਼ਾਂਤੀ ਚਾਹੁੰਦੇ ਹਾਂ। ਕੋਈ ਜੰਗ ਨਹੀਂ ਚਾਹੁੰਦਾ, ਕੋਈ ਲੜਾਈ ਨਹੀਂ ਚਾਹੁੰਦਾ, ਕੋਈ ਨਫਰਤ ਨਹੀਂ ਚਾਹੁੰਦਾ ਹੈ। ਉਹ ਵੀ ਪੰਜਾਬ ਆਪਣਾ ਹੈ ਤੇ ਇਹ ਵੀ ਪੰਜਾਬ ਆਪਣਾ ਹੈ। ਆਪਣਾ ਤਾਂ ਸਭ ਕੁਝ ਉੱਧਰ ਰਹਿ ਗਿਆ ਹੈ ਤੇ ਇਸ ਲਾਂਘੇ ਰਾਹੀਂ ਆਪਾਂ ਆਪਣੀ ਜ਼ਿੰਮੇਵਾਰੀ ਨਿਭਾਈਏ, ਆਪਣੇ ਫਰਜ਼ ਪੂਰੇ ਕਰੀਏ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ:** ਧੰਨਵਾਦ, ਵਡਾਲਾ ਸਾਹਿਬ, Thank You.

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਮੈਂ ਜੋ ਕੈਪਟਨ ਅਮਰਿੰਦਰ ਸਿੰਘ ਜੀ ਮਤਾ ਲੈ ਕੇ ਆਏ ਹਨ, ਮੈਂ ਆਪਣੇ ਵੱਲੋਂ ਉਨ੍ਹਾਂ ਦਾ ਧੰਨਵਾਦੀ ਵੀ ਹਾਂ ਤੇ ਅਸੀਂ ਸਾਰੇ ਇਸ ਮਤੇ ਦੀ ਪ੍ਰੋੜਤਾ ਕਰਦੇ ਹਾਂ। ਅਖੀਰ ਵਿੱਚ ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਹੈ ਕਿ ਅੱਜ ਇਸ ਮੌਕੇ ਆਪਣੇ ਕੋਲ ਪੰਜਾਬ ਦੀ ਧਰਤੀ ਤੋਂ ਸਰਬੱਤ ਦੇ ਭਲੇ ਦੀ ਗੱਲ ਹੋਈ ਹੈ। ਜੋ ਸਰਦਾਰ ਪ੍ਰਕਾਸ਼ ਸਿੰਘ ਬਾਦਲ ਕਹਿ ਗਏ ਹਨ, ਗਰੀਬਾਂ ਬਾਰੇ, ਕਿਸਾਨਾਂ ਬਾਰੇ ਸਭ ਕੁਝ ਬਾਬੇ ਨਾਨਕ ਦੀ ਬਾਣੀ ਵਿੱਚ ਆਉਂਦਾ ਹੈ ਲੇਕਿਨ ਆਪਾਂ ਪਾਲੀਟਿਕਸ ਨੂੰ, ਪਾਲੀਟਿਕਸ ਵਾਸਤੇ ਵਰਤੀਏ, ਭਲੇ ਵਾਸਤੇ ਵਰਤੀਏ, ਲੋਕਾਂ ਦਾ ਕੁਝ ਸਵਾਰੀਏ, ਗਰੀਬਾਂ ਨੂੰ ਸਵਾਰੀਏ। ਸਪੀਕਰ ਸਾਹਿਬ, ਆਪਾਂ ਇੱਕ ਦੂਜੇ ਨਾਲ ਲੜਾਈ ਨਾ ਕਰੀਏ। ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ।

**Mr. Speaker:** Thank you, thank You. ਧੰਨਵਾਦ ਜੀ। ਹਾਂ ਜੀ, ਸਰਦਾਰ ਹਰਮਿੰਦਰ ਸਿੰਘ ਗਿੱਲ।

Under Print
Not for Legal/Official use

**ਸਰਦਾਰ ਹਰਮਿੰਦਰ ਸਿੰਘ ਗਿੱਲ (ਪੱਟੀ):** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਵਾਸਤੇ ਟਾਈਮ ਦਿੱਤਾ ਹੈ। ਮਾਨਯੋਗ ਮੁੱਖ ਮੰਤਰੀ ਸਾਹਿਬ, ਮਤਾ ਪੇਸ਼ ਕਰਕੇ ਗਏ ਹਨ, ਅਸੀਂ ਬੜੇ ਭਾਗਾਂ ਵਾਲੇ ਹਾਂ ਕਿ ਸ੍ਰੀ ਗੁਰੂ ਨਾਨਕ ਸਾਹਿਬ ਦਾ 550 ਸਾਲਾ ਜਨਮ ਦਿਹਾੜਾ ਸਾਡੀ ਜ਼ਿੰਦਗੀ ਵਿੱਚ ਆਇਆ ਹੈ ਔਰ ਅਸੀਂ ਆਪਣੇ ਆਪ ਨੂੰ ਬੜਾ ਪ੍ਰਾਊਡ ਫੀਲ ਕਰਦੇ ਹਾਂ ਕਿ ਅਸੀਂ ਉਸ ਧਰਮ ਵਿੱਚ ਵਿਚਰਦੇ ਹਾਂ ਜਿਸ ਦੇ ਬਾਨੀ ਸ਼੍ਰੀ ਗੁਰੂ ਨਾਨਕ ਸਾਹਿਬ ਸੀ ਔਰ ਉਨ੍ਹਾਂ ਦੀਆਂ ਸਿੱਖਿਆਵਾਂ, ਜਿਵੇਂ ਉਨ੍ਹਾਂ ਬਾਰੇ ਕਿਹਾ ਗਿਆ ਕਿ:

*ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।।*

ਉਸ ਦਾ ਕੋਈ ਮੁਕਾਬਲਾ ਨਹੀਂ ਹੈ, ਉਨ੍ਹਾਂ ਨੇ ਜਿਹੜੀ ਸੇਧ ਦਿੱਤੀ ਹੈ, ਅੱਜ ਸਾਰੀ ਦੁਨੀਆਂ ਉਸ ਦੇ ਮਗਰ ਤੁਰ ਰਹੀ ਹੈ। ਜੋ-ਜੋ ਸਿੱਖਿਆਵਾਂ ਮੇਰੇ ਤੋਂ ਪਹਿਲਾਂ ਮੈਂਬਰ ਸਾਹਿਬਾਨਾਂ ਨੇ ਦੱਸੀਆਂ ਹਨ, ਮੈਂ ਕੋਈ ਰਿਪੀਟ ਨਹੀਂ ਕਰਨਾ ਚਾਹੁੰਦਾ, ਇਹ ਸਾਡਾ ਇਤਿਹਾਸ ਹੈ, ਇਹ ਸਾਡੀ ਗੁਰਬਾਣੀ ਹੈ, ਜਿਸ ਦੇ ਮਗਰ ਅਸੀਂ ਤੁਰਦੇ ਹਾਂ। ਮੈਨੂੰ ਅੱਜ ਇਸ ਗੱਲ ਦੀ ਖੁਸ਼ੀ ਹੈ ਕਿ ਦੁਨੀਆਂ ਦੇ ਤਮਾਮ ਲੋਕ ਅੱਜ ਗੁਰੂ ਨਾਨਕ ਸਾਹਿਬ ਦਾ ਦਿਨ ਮਨਾਉਣ ਵਾਸਤੇ ਪੱਬਾਂ ਭਾਰ ਹੋਏ ਫਿਰਦੇ ਹਨ। ਅਸੀਂ ਛੋਟੇ-ਛੋਟੇ ਹੁੰਦੇ ਸੀ ਜਦੋਂ 500 ਸਾਲਾ ਮਨਾਇਆ ਗਿਆ ਸੀ, ਉਦੋਂ ਅੰਮ੍ਰਿਤਸਰ ਵਿੱਚ ਸ਼੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਨੀਂਹ ਪੱਥਰ ਰੱਖਿਆ ਗਿਆ ਸੀ। ਅੱਜ ਉਹ ਯੂਨੀਵਰਸਿਟੀ ਦੁਨੀਆਂ ਵਿੱਚ ਬਹੁਤ ਵੱਡਾ ਮੁਕਾਮ ਹਾਸਿਲ ਕਰਕੇ ਬੈਠੀ ਹੈ। ਅੱਜ ਮੈਨੂੰ ਖੁਸ਼ੀ ਹੈ ਕਿ 550 ਸਾਲਾ ਮੌਕੇ ਪਾਕਿਸਤਾਨ ਸਰਕਾਰ ਨੇ ਸ੍ਰੀ ਨਨਕਾਣਾ ਸਾਹਿਬ ਵਿਖੇ ਗੁਰੂ ਨਾਨਕ ਸਾਹਿਬ ਜੀ ਦੇ ਨਾਂ ਤੇ ਯੂਨੀਵਰਸਿਟੀ ਬਣਾਉਣ ਦਾ ਫੈਸਲਾ ਕੀਤਾ ਹੈ। ਇਹ ਸਾਡੇ ਲਈ ਬਹੁਤ ਫਖਰ ਵਾਲੀ ਗੱਲ ਹੈ, ਬੜੀ ਖੁਸ਼ੀ ਵਾਲੀ ਗੱਲ ਹੈ। ਅਸੀਂ ਬੜੀ ਦੇਰ ਤੋਂ ਉਡੀਕਦੇ ਸੀ ਕਿ ਪ੍ਰਮਾਤਮਾ ਕਿਰਪਾ ਕਰੇ ਅਤੇ ਕਰਤਾਰਪੁਰ ਸਾਹਿਬ ਦਾ ਲਾਂਘਾ ਖੁੱਲੇ। ਬੜੀਆਂ ਅਰਦਾਸਾਂ ਕਰਦੇ ਸੀ ਪਰ ਅੱਜ ਕੁਦਰਤ ਨੇ, ਮੈਂ ਕਹਿੰਦਾ ਹਾਂ ਕਿ:

*ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ।।*

ਇਹ ਸਾਰੀ ਵਡਿਆਈ ਗੁਰੂ ਸਾਹਿਬ ਦੀ ਹੈ ਕਿ ਜਿਨ੍ਹਾਂ ਨੇ ਐਸੇ ਸਬੱਬ ਬਣਾਏ, ਐਸਾ ਮੌਕਾ ਬਣਾਇਆ ਕਿ ਸਾਰੀਆਂ ਸਰਕਾਰਾਂ ਦੇ ਮਨ ਤੇ ਵੱਸ ਕੇ ਇਹ ਫੈਸਲਾ ਕਰਵਾਇਆ। ਅੱਜ ਭਾਵੇਂ ਸਾਡੀ ਕੇਂਦਰ ਦੀ ਸਰਕਾਰ ਹੈ, ਪਾਕਿਸਤਾਨ ਦੀ ਸਰਕਾਰ ਹੈ, ਪੰਜਾਬ ਸਰਕਾਰ ਹੈ ਔਰ ਸਾਰੀ ਦੁਨੀਆਂ ਵਿੱਚ ਵੱਸਦੇ ਜਿਹੜੇ ਗੁਰੂ ਨਾਨਕ ਨਾਮ ਲੇਵਾ ਸਿੱਖ ਹਨ, ਉਹ ਇਸ ਗੱਲ ਨੂੰ ਸਿਰੇ ਚਾੜ੍ਹਨ ਵਾਸਤੇ ਬਹੁਤ ਖੁਸ਼ੀ ਮਹਿਸੂਸ ਕਰਦੇ ਹਨ। ਮੈਨੂੰ ਇਸ ਗੱਲ ਦੀ ਵੀ ਹੋਰ ਖੁਸ਼ੀ ਹੈ ਕਿ ਪਾਕਿਸਤਾਨ ਦੇ ਪ੍ਰਧਾਨ ਮੰਤਰੀ ਜੀ ਨੇ ਜਿਹੜੀ ਪਾਸਪੋਰਟ ਦੀ ਸ਼ਰਤ ਸੀ, ਉਹ ਹਟਾ ਕੇ ਉਨ੍ਹਾਂ ਨੇ ਕਿਹਾ ਹੈ ਕਿ ਕੋਈ ਵੀ ਜਿਹੜੀ ਵੈਲਿਡ ਆਈਡੈਂਟੀਫਿਕੇਸ਼ਨ ਹੈ, ਉਹ ਲੈ

ਕੇ ਦੁਨੀਆਂ ਵਿੱਚ ਵੱਸਣ ਵਾਲੇ ਕੋਈ ਵੀ ਲੋਕ ਜਿਹੜੇ ਸਿੱਖ ਹਨ ਜਾਂ ਹੋਰ ਲੋਕ ਹਨ, ਉਹ ਉੱਥੇ ਸ੍ਰੀ ਕਰਤਾਰਪੁਰ ਸਾਹਿਬ ਜੀ ਦੇ ਦਰਸ਼ਨ ਕਰ ਸਕਦੇ ਹਨ। ਸੋ, ਇਹ ਬਹੁਤ ਖੁਸ਼ੀ ਦੀ ਗੱਲ ਹੈ। ਸੋ, ਜਿਹੜੀ ਸਾਂਝੀਵਾਲਤਾ ਦੀ ਗੱਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸ਼ੁਰੂ ਕੀਤੀ ਸੀ ਔਰ ਮੈਂ ਸਮਝਦਾ ਹਾਂ ਕਿ ਪੰਜਾਬ ਵਿੱਚ ਉਸ ਸਾਂਝੀਵਾਲਤਾ ਦਾ ਪ੍ਰਤੀਕ ਤਿੰਨ ਐਸੀਆਂ ਜਗ੍ਹਾ ਹਨ, ਸਪੀਕਰ ਸਾਹਿਬ ਜਿਹੜੀਆਂ ਗੁਰੂ ਨਾਨਕ ਸਾਹਿਬ ਵੱਲੋਂ ਬਣਾਈ ਮਰਿਆਦਾ 'ਤੇ ਚਲਦਿਆਂ-ਚਲਦਿਆਂ ਸਾਡੇ ਲੋਕਾਂ ਨੇ ਕਾਇਮ ਕੀਤੀਆਂ ਹਨ। ਇੱਕ ਪਿੰਡ ਘੁਮਾਣ ਦੇ ਵਿੱਚ ਭਗਤ ਨਾਮਦੇਵ ਜੀ ਜਿਹੜੇ ਛੀਂਬਾ ਜਾਤੀ ਨਾਲ ਸਬੰਧਿਤ ਸਨ, ਮਹਾਂਰਾਸ਼ਟਰ ਨਾਲ ਸਬੰਧਿਤ ਸਨ, ਉਹ ਆ ਕੇ ਸਾਡੇ ਘੁਮਾਣ ਪਿੰਡ ਵਿੱਚ ਵੱਸੇ। ਅੱਜ ਉਸ ਘੁਮਾਣ ਪਿੰਡ ਵਿੱਚ ਗੁਰਦੁਆਰਾ ਤੇ ਮੰਦਿਰ ਇਕੱਠੇ ਹਨ। ਉੱਥੇ ਉਨ੍ਹਾਂ ਨੂੰ ਅਕੀਦਤ ਭੇਂਟ ਕਰਨ ਵਾਸਤੇ ਮਹਾਂਰਾਸ਼ਟਰ ਦੇ ਮੁੱਖ ਮੰਤਰੀ ਸਾਹਿਬ, ਸਾਡੇ ਮਾਨਯੋਗ ਸ੍ਰੀ ਸ਼ਰਦ ਪਵਾਰ ਸਾਹਿਬ, ਗਡਕਰੀ ਸਾਹਿਬ ਆਏ, ਉਨ੍ਹਾਂ ਨੇ ਭਗਤ ਨਾਮਦੇਵ ਜੀ ਦੀ ਜਿੱਥੇ ਮਹਿਮਾ ਗਾਇਨ ਕੀਤੀ ਉੱਥੇ ਨਾਲ ਹੀ ਗੁਰਦੁਆਰਾ ਸਾਹਿਬ, ਨਾਲੋ-ਨਾਲ ਜੁੜੇ ਹਨ। ਅੱਜ ਦੇਸ਼ ਦੇ ਵਿੱਚ ਮੰਦਿਰਾਂ ਨੂੰ ਲੈ ਕੇ, ਮਸਜਿਦਾਂ ਨੂੰ ਲੈ ਕੇ ਬੜੇ ਝਗੜੇ ਹਨ, ਪਰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਸ਼ਾਹ ਲੱਖੀ ਜੰਗਲ ਵਿੱਚੋਂ ਹੋ ਕੇ ਬਠਿੰਡੇ ਪਹੁੰਚੇ ਤਾਂ ਉੱਥੇ ਉਨ੍ਹਾਂ ਨੇ ਹਾਜੀ ਰਤਨ ਦੇ ਨਾਂ ਦਾ ਬਹੁਤ ਵੱਡਾ ਬੁੱਧੀਜੀਵੀ, ਸਿਆਣਾ ਔਰ ਬੜਾ ਵੱਡਾ ਫਕੀਰ ਸੀ, ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕੀਤਾ। ਅੱਜ ਉਸ ਹਾਜੀ ਰਤਨ ਵਾਲੀ ਜਗ੍ਹਾ ਤੇ ਗੁਰਦੁਆਰਾ ਵੀ ਨਾਲ ਹੈ, ਮਸੀਤ ਵੀ ਨਾਲ ਹੈ। ਇੱਥੇ ਹੀ ਬੱਸ ਨਹੀਂ, ਸਾਡੇ ਗੁਰਬਾਣੀ ਵਿੱਚ ਜਿੱਥੇ ਸਾਰੇ ਭਗਤਾਂ ਦੀ ਬਾਣੀ ਦਰਜ ਹੈ ਉੱਥੇ ਬਾਬਾ ਫਰੀਦ ਜੀ ਦੀ ਵੀ ਬਾਣੀ ਦਰਜ ਹੈ ਔਰ ਸਾਡੇ ਫਰੀਦਕੋਟ ਵਿਖੇ ਭਗਤ ਫਰੀਦ ਜੀ ਅਤੇ ਜਿੱਥੇ ਉਨ੍ਹਾਂ ਦੀ ਯਾਦਗਾਰ ਕਾਇਮ ਹੈ, ਉਸ ਦੇ ਨਾਲ ਸਾਡਾ ਗੁਰਦੁਆਰਾ ਸਾਹਿਬ ਵੀ ਕਾਇਮ ਹੈ। ਇਹ ਸਾਂਝੀਵਾਲਤਾ ਦਾ ਪ੍ਰਤੀਕ ਹੈ, ਮੈਂ ਸਮਝਦਾ ਹਾਂ ਕਿ ਜਿਹੜੀਆਂ ਪੰਜਾਬ ਦੀਆਂ ਤਿੰਨ ਥਾਵਾਂ ਹਨ, ਜੇ ਇਨ੍ਹਾਂ ਨੂੰ ਧਿਆਨ ਵਿੱਚ ਰੱਖਿਆ ਜਾਵੇ ਤਾਂ ਜਿਹੜੇ ਝਮੇਲੇ, ਝਗੜੇ ਕਿਸੇ ਮੰਦਿਰ ਨੂੰ ਲੈ ਕੇ ਜਾਂ ਕਿਸੇ ਮਸਜਿਦ ਨੂੰ ਲੈ ਕੇ ਜਾਂ ਕਿਸੇ ਦੀ ਹੋਂਦ ਨੂੰ ਲੈ ਕੇ ਹਨ, ਉਹ ਸਾਰੇ ਖਤਮ ਕੀਤੇ ਜਾ ਸਕਦੇ ਹਨ। ਗੁਰੂ ਨਾਨਕ ਸਾਹਿਬ ਨੇ ਬਹੁਤ ਵੱਡਾ ਉਪਦੇਸ਼ ਦਿੱਤਾ ਹੈ। ਸੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਬਹੁਤ ਸਾਰੀਆਂ ਗੱਲਾਂ ਗਰੀਬਾਂ ਨੂੰ ਉੱਪਰ ਚੁੱਕਣ ਵਾਸਤੇ, ਉਨ੍ਹਾਂ ਨੂੰ ਗੁਰਬਤ ਵਿਚੋਂ ਕੱਢਣ ਵਾਸਤੇ ਗੱਲਾਂ ਕੀਤੀਆਂ ਜਾ ਰਹੀਆਂ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀ ਬਹੁਤ ਸਾਰੀ ਆਬਾਦੀ ਗਰੀਬ ਜਨਤਾ ਦੀ ਹੈ। ਅੱਜ ਸਭ ਤੋਂ ਵੱਧ ਐਕਸਪਲਾਇਟੇਸ਼ਨ ਉਨ੍ਹਾਂ ਲੋਕਾਂ ਦੀ ਹੁੰਦੀ ਹੈ। ਜਿੱਥੇ ਗੱਲ ਕੀਤੀ ਗਈ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ।।*
*ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।।*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ।।*

ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਉਨ੍ਹਾਂ ਗਰੀਬਾਂ ਨੂੰ ਕੋਈ 10 ਹਜ਼ਾਰ ਰੁਪਿਆ ਦੇਵੇ ਤਾਂ ਫੇਸਬੁੱਕ ਤੇ ਪਾ ਦਿੰਦਾ ਹੈ। ਅੱਜ ਉਨ੍ਹਾਂ ਗਰੀਬਾਂ ਦੀ ਕੋਈ ਵਿਆਹ-ਸ਼ਾਦੀ ਕਰੇ ਤਾਂ ਫੇਸਬੁੱਕ ਤੇ ਪਾ ਦਿੰਦਾ ਹੈ। ਅੱਜ ਉਨ੍ਹਾਂ ਗਰੀਬਾਂ ਦੇ ਇਲਾਜ ਨੂੰ ਲੈ ਕੇ ਕੋਈ ਐਕਸਪਲਾਇਟੇਸ਼ਨ ਕਰਦਾ ਹੈ ਤਾਂ ਮੈਂ ਸਮਝਦਾ ਹਾਂ ਕਿ ਸਾਨੂੰ ਇਸ ਦਿਨ ਤੇ ਆ ਕੇ ਕੋਈ ਨਾ ਕੋਈ ਜ਼ਰੂਰ ਯਤਨ ਕਰਨਾ ਚਾਹੀਦਾ ਹੈ। ਮੈਂ ਪੰਜਾਬ ਸਰਕਾਰ ਦਾ ਅਤੇ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸਰਬਤ ਸਿਹਤ ਵਿਕਾਸ ਯੋਜਨਾ ਸ਼ੁਰੂ ਕੀਤੀ ਹੈ। ਉਸ ਵਿੱਚ ਹਰ ਕੋਈ ਗਰੀਬ ਦਾ ਪੰਜ ਲੱਖ ਰੁਪਏ ਦਾ ਬੀਮਾ ਕੀਤਾ ਜਾਂਦਾ ਹੈ, ਜਿਹੜਾ ਆਪਣੇ ਪਰਿਵਾਰ ਦਾ ਅਤੇ ਪਰਿਵਾਰ ਦੇ ਸਾਰੇ ਮੈਂਬਰਾਂ ਦਾ ਇੱਕ ਸਾਲ ਦੇ ਵਿੱਚ 5 ਲੱਖ ਰੁਪਏ ਤੱਕ ਦਾ ਇਲਾਜ ਕਰਵਾ ਸਕਦਾ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਹੁਤ ਸਾਰੇ ਐਸੇ ਲੋਕ ਗਰੀਬ ਹਨ, ਜਿਨ੍ਹਾਂ ਦੇ ਮਕਾਨ ਅੱਜ ਜਰਜਰਾ ਹਨ। ਜਦੋਂ ਕੋਈ ਬਾਰਿਸ਼ ਆਉਂਦੀ ਹੈ ਤਾਂ ਉਹ ਡਰਦੇ ਹਨ ਕਿ ਸਾਡੀ ਕਿਤੇ ਛੱਤ ਨਾ ਡਿੱਗ ਜਾਵੇ, ਸਾਡਾ ਕਿਤੇ ਬੱਚਿਆਂ ਦਾ ਨੁਕਸਾਨ ਨਾ ਹੋ ਜਾਵੇ। ਠੀਕ ਗੱਲ ਕਹੀ ਹੈ ਕਿ ਬਿਮਾਰੀਆਂ ਵੀ ਜ਼ਿਆਦਾ ਹਨ, ਗਰੀਬੀ ਵੀ ਜ਼ਿਆਦਾ ਹੈ, ਗੁਰਬਤ ਵੀ ਜ਼ਿਆਦਾ ਹੈ। ਉਸ ਨੂੰ ਜਿਹੜਾ ਮਰਜ਼ੀ ਡੇਰਾ ਕਹੇ ਤਾਂ ਉਸ ਨੂੰ ਨਾਲ ਲੈ ਜਾਂਦਾ ਹੈ ਅਤੇ ਉਨ੍ਹਾਂ ਲੋਕਾਂ ਦੀ ਐਕਸਪਲਾਇਟੇਸ਼ਨ ਬਹੁਤ ਵੱਡੇ ਪੱਧਰ ਤੇ ਹੁੰਦੀ ਹੈ। ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਕੋਈ ਐਸੀ ਸਕੀਮ ਬਣਾਈ ਜਾਵੇ ਕਿ ਘੱਟੋ-ਘੱਟ ਬਾਕੀ ਤਾਂ ਸਾਰੀਆਂ ਗੱਲਾਂ ਜਿਵੇਂ ਐਜੂਕੇਸ਼ਨ ਦੀ ਗੱਲ ਦੱਸੀ ਗਈ ਕਿ ਉਨ੍ਹਾਂ ਦੇ ਬਾਰੇ ਪ੍ਰਬੰਧ ਕੀਤੇ ਜਾ ਰਹੇ ਹਨ। ਉਨ੍ਹਾਂ ਲੋਕਾਂ ਨੂੰ ਅਸੀਂ ਘੱਟੋ-ਘੱਟ ਪੱਕੀ ਛੱਤ ਮੁਹੱਈਆ ਕਰਵਾਈਏ। ਉਹ ਲੋਕ ਕੱਚੀਆਂ ਛੱਤਾਂ ਦੇ ਵਿੱਚ ਡਰਦੇ ਹਨ, ਜਦੋਂ ਕੋਈ ਮਾੜੀ ਜਿਹੀ ਬਾਰਿਸ਼ ਆ ਜਾਂਦੀ ਹੈ ਤਾਂ ਵਿਚਾਰੇ ਘਰ ਤੋਂ ਬਾਹਰ ਭੱਜ ਕੇ ਆ ਜਾਂਦੇ ਹਨ। ਉਨ੍ਹਾਂ ਨੂੰ ਪੱਕੀਆਂ ਛੱਤਾਂ ਮੁਹੱਈਆ ਕਰਵਾਈਏ, ਪੰਜਾਬ ਸਰਕਾਰ ਜਾਂ ਅਸੀਂ ਸਾਰੇ ਰਲ-ਮਿਲ ਕੇ ਐਸਾ ਪ੍ਰਬੰਧ ਕਰੀਏ ਕਿ ਉਨ੍ਹਾਂ ਲੋਕਾਂ ਨੂੰ ਵਾਕਿਆ ਹੀ ਪਤਾ ਲੱਗੇ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਦਿਨ ਆਇਆ ਸੀ ਤੇ ਸਾਡੀ ਸਰਕਾਰ ਨੇ ਬਹੁਤ ਵੱਡੀ ਮਦਦ ਕੀਤੀ ਹੈ। ਮੈਂ ਸਮਝਦਾ ਹਾਂ ਕਿ ਜੋ ਗੁਰੂ ਨਾਨਕ ਸਾਹਿਬ ਦਾ ਫਲਸਫਾ ਹੈ ਕਿ ਗਰੀਬ ਜਿਹੜਾ ਸਭ ਤੋਂ ਥੱਲੇ ਜਾਂ ਸਭ ਤੋਂ ਪਿੱਛੇ ਖੜ੍ਹਾ ਹੈ, ਉਸ ਦੀ ਗੱਲ ਕਰਨ ਦੀ ਲੋੜ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੱਥੇ ਸੁਲਤਾਨਪੁਰ ਲੋਧੀ ਵਿਖੇ ਬਹੁਤ ਘੱਟ ਲੋਕ ਜਾਂਦੇ ਸਨ ਅਤੇ ਬੜੇ ਘੱਟ ਲੋਕ ਉੱਥੇ ਗਏ ਸਨ। ਅੱਜ ਸਾਰੀ ਦੁਨੀਆ ਦੀ ਨਿਗਾਹ ਸੁਲਤਾਨਪੁਰ ਲੋਧੀ ਵੱਲ ਲੱਗੀ ਹੈ। ਸਰਕਾਰ ਨੇ ਬਹੁਤ ਵੱਡੇ ਪੱਧਰ ਤੇ ਪ੍ਰਬੰਧ ਕੀਤੇ ਹਨ। ਮੈਂ ਥੋੜ੍ਹੀ ਜਿਹੀ ਰਿਕਾਰਡ ਦੇ ਵਿੱਚ ਦਰੁਸਤੀ ਕਰਨਾ ਚਾਹੁੰਦਾ ਹਾਂ। ਇੱਥੇ ਮੇਰੇ ਤੋਂ ਪਹਿਲਾਂ ਬੁਲਾਰਿਆਂ ਨੇ ਸਟੇਜ ਬਾਰੇ, ਪ੍ਰਬੰਧਾਂ ਬਾਰੇ, ਇਕੱਠੇ ਹੋ ਕੇ ਗੱਲ ਕਰਨ ਬਾਰੇ ਬੜੀਆਂ ਗੱਲਾਂ ਕੀਤੀਆਂ ਹਨ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇੱਥੇ ਇਹ ਗੱਲ ਪ੍ਰਚਾਰੀ ਜਾਂਦੀ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇੱਕ ਬਹੁਤ ਵੱਡੀ ਸੰਸਥਾ ਹੈ, ਇਸ ਵਿੱਚ ਕੋਈ ਸ਼ੱਕ ਵਾਲੀ ਗੱਲ ਨਹੀਂ, ਬੜੀਆਂ ਵੱਡੀਆਂ ਕੁਰਬਾਨੀਆਂ ਕਰਕੇ ਸਾਡੇ ਵੱਡੇ-ਵਡੇਰਿਆਂ ਨੇ ਇਸ ਨੂੰ ਕਾਇਮ ਕੀਤਾ ਹੈ ਔਰ ਇਸ ਦੀ ਸਰਪ੍ਰਸਤੀ ਰਹਿਣੀ ਵੀ ਚਾਹੀਦੀ ਹੈ ਪਰ ਮੈਂ ਬੇਨਤੀ ਕਰਨੀ ਚਾਹੁੰਦਾ

Under Print
Not for Legal/Official use

ਹਾਂ ਕਿ ਸਾਲ 2015 ਦੇ ਵਿਚ ਅਕਾਲੀ ਦਲ ਦੀ ਸਰਕਾਰ ਸੀ। ਸ੍ਰੀ ਅਨੰਦਪੁਰ ਸਾਹਿਬ ਦਾ 350ਵਾਂ ਸਥਾਪਨਾ ਦਿਵਸ ਸਾਲ 2015 ਵਿੱਚ ਆਇਆ ਹੈ ਔਰ ਉਦੋਂ 17 ਜੂਨ ਤੋਂ ਲੈ ਕੇ 19 ਜੂਨ ਤੱਕ ਮਨਾਇਆ ਗਿਆ ਸੀ। ਉਦੋਂ ਅਕਾਲੀ ਦਲ ਦੀ ਸਰਕਾਰ ਵੱਲੋਂ ਸਟੇਜ ਲਗਾਈ ਗਈ, ਉਦੋਂ ਸਟੇਜ ਸੈਕਟਰੀ, ਡਾਕਟਰ ਦਲਜੀਤ ਸਿੰਘ ਚੀਮਾ ਸਨ, ਉਹ ਟਾਈਮ ਦਿੰਦੇ ਸਨ। ਸਪੀਕਰ ਸਾਹਿਬ, ਇੱਕ ਕਰੋੜ 56 ਲੱਖ ਰੁਪਏ ਦਾ ਬਿਲ ਬਣਿਆ, ਉਹ ਅਕਾਲੀ ਦਲ ਦੀ ਸਰਕਾਰ ਨੇ ਭਰਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜਿਹੜੀ ਸਟੇਜ ਲਗਾਈ ਸੀ, ਉਹ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਨੇੜੇ ਸ੍ਰੀ ਸੀਸਗੰਜ ਗੁਰਦੁਆਰਾ ਸਾਹਿਬ ਦੇ ਨੇੜੇ ਲਗਾਈ ਸੀ। ਹੁਣ ਆਪਾਂ ਇਹ ਗੱਲ ਕਹੀਏ ਕਿ ਐੱਸ.ਜੀ.ਪੀ.ਸੀ. ਸਟੇਜ ਲਗਾਵੇ, ਬਾਕੀ ਸਾਰੀਆਂ ਪਾਰਟੀਆਂ ਉੱਥੇ ਜਾਣ, ਠੀਕ ਹੈ ਤੁਹਾਡੇ ਵਿਚਾਰ ਬਹੁਤ ਚੰਗੇ ਹਨ ਪਰ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅੱਜ ਅਸੀਂ ਸਾਰੇ ਕਹਿ ਰਹੇ ਹਾਂ ਕਿ ਆਓ ਆਪਾਂ ਇਕੱਠੇ ਹੋ ਕੇ ਸਟੇਜ ਤੇ ਬੈਠੀਏ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਪੰਡਾਲ ਸੁਲਤਾਨਪੁਰ ਲੋਧੀ ਵਿਚ ਲਗਾਇਆ ਗਿਆ ਹੈ, ਉਹ 26 ਏਕੜਾਂ ਵਿੱਚ ਲਗਾਇਆ ਹੈ। ਉਸ ਦੇ ਵਿਚ ਕੋਈ ਕਾਂਗਰਸ ਪਾਰਟੀ ਦਾ ਨਾਮੋ-ਨਿਸ਼ਾਨ ਜਾਂ ਉੱਥੇ ਨਾਮ ਬਾਹਰ ਨਹੀਂ ਲਿਖਿਆ ਗਿਆ ਔਰ ਸਾਡੀ ਪਾਰਟੀ ਦਾ ਕੋਈ ਵੀ ਬੰਦਾ ਉੱਥੇ ਸਟੇਜ ਸੈਕਟਰੀ ਨਹੀਂ ਬਣਿਆ। ਉਸ ਤੋਂ ਵੀ ਪਹਿਲਾਂ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਲ 1999 ਵਿੱਚ ਖਾਲਸਾ ਪੰਥ ਦਾ 300 ਸਾਲਾ ਸਥਾਪਨਾ ਦਿਵਸ ਆਇਆ ਸੀ। ਸਾਰੀ ਦੁਨੀਆ ਵਿੱਚ ਬਹੁਤ ਵੱਡੀ ਖੁਸ਼ੀ ਸੀ, ਬਹੁਤ ਵੱਡੀ ਲਹਿਰ ਸੀ। ਉਸ ਵੇਲੇ ਵੀ ਅਕਾਲੀ ਦਲ ਦੀ ਸਰਕਾਰ ਸੀ ਔਰ ਅਕਾਲੀ ਦਲ ਦੀ ਸਰਕਾਰ ਨੇ ਉੱਥੇ ਸਟੇਜ ਲਗਾਈ। ਉਦੋਂ ਕੈਪਟਨ ਕੰਵਲਜੀਤ ਸਿੰਘ ਜੀ ਸਟੇਜ ਸੈਕਟਰੀ ਸਨ, ਅਮਿਤ ਸ਼ਾਹ ਜੀ ਵੀ ਉੱਥੇ ਪਹੁੰਚੇ, ਰਾਜਨਾਥ ਜੀ ਉਦੋਂ ਡਿਫੈਂਸ ਮਨਿਸਟਰ ਸਨ, ਉਹ ਵੀ ਉੱਥੇ ਪਹੁੰਚੇ ਔਰ ਉਨ੍ਹਾਂ ਦਾ ਸਵਾਗਤ ਹੋਇਆ। ਉੱਥੇ ਕਾਂਗਰਸ ਨੂੰ ਨਹੀਂ ਬੁਲਾਇਆ ਗਿਆ ਜਾਂ ਕਿਸੇ ਨੂੰ ਨਹੀਂ ਬੁਲਾਇਆ ਗਿਆ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਉਸ ਸਮੇਂ ਤਖਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਆਪਣੀ ਧਾਰਮਿਕ ਸਟੇਜ ਲਗਾਈ ਸੀ। ਸੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ 17 ਸਤੰਬਰ ਵਾਲੇ ਦਿਨ, ਜਿਹੜਾ ਕਿ ਹੁਣੇ ਲੰਘ ਕੇ ਗਿਆ ਹੈ, ਨੂੰ ਕੋਆਰਡੀਨੇਸ਼ਨ ਪੈਨਲ ਦੀ ਮੀਟਿੰਗ ਜਥੇਦਾਰ ਸਾਹਿਬ ਨੇ ਅੰਮ੍ਰਿਤਸਰ ਵਿਖੇ ਬੁਲਾਈ ਸੀ, ਮੈਨੂੰ ਇਹ ਨਹੀਂ ਪਤਾ ਕਿ ਮਜਬੂਰੀ ਕੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 13 ਸਤੰਬਰ ਵਾਲੇ ਦਿਨ ਵੱਖਰੀ ਸਟੇਜ ਲਗਾਉਣ ਵਾਸਤੇ ਟੈਂਡਰ ਫਲੋਟ ਕਰ ਦਿੱਤੇ। ਸਪੀਕਰ ਸਾਹਿਬ, ਮੈਂ ਹੈਰਾਨ ਹੁੰਦਾ ਹਾਂ। ਭਾਈ ਲਾਲੋ ਜੀ ਦੀ ਗੱਲ ਬਹੁਤ ਵੱਡੇ ਪੱਧਰ ਤੇ ਕੀਤੀ ਜਾਂਦੀ ਹੈ ਕਿਉਂਕਿ ਦੁਨੀਆਂ ਨੂੰ ਪਤਾ ਲੱਗਣਾ ਚਾਹੀਦਾ ਹੈ ਕਿ ਗੱਲ ਕਿੱਥੇ ਖੜ੍ਹੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਗੁਰੂ ਨਾਨਕ ਸਟੇਡੀਅਮ, ਸੁਲਤਾਨਪੁਰ ਲੋਧੀ ਵਿਖੇ ਹੈ, ਉਹ ਗੁਰੂ ਘਰ ਤੋਂ ਕਾਫੀ ਦੂਰ ਹੈ। ਤਕਰੀਬਨ ਦੋ ਢਾਈ ਏਕੜ ਦੀ ਜਗ੍ਹਾ ਹੈ ਔਰ ਉਥੇ ਡੇਢ ਏਕੜ ਵਿੱਚ ਪੰਡਾਲ ਲਗਾਇਆ ਜਾ ਰਿਹਾ ਹੈ। ਸਪੀਕਰ ਸਾਹਿਬ, ਜਿਹੜੀ ਕੰਪਨੀ ਨੂੰ ਟੈਂਡਰ ਦਿੱਤਾ ਗਿਆ ਹੈ, ਮੈਂ ਹੈਰਾਨ ਹੁੰਦਾ ਹਾਂ ਕਿ 9 ਕਰੋੜ ਤੇ 26 ਲੱਖ ਰੁਪਏ ਦਾ ਟੈਂਡਰ ਦਿੱਤਾ ਗਿਆ ਹੈ ਔਰ ਉਹ ਜਿਹੜੀ ਕੰਪਨੀ

ਹੈ, ਉਹ ਸ਼ੋਅ ਕਰਾਫਟ ਪ੍ਰਾਈਵੇਟ ਲਿਮਟਿਡ ਕੰਪਨੀ ਹੈ ਅਤੇ ਜਿਹੜੀ ਉਸ ਦੀ ਕੈਪੀਟਲ ਵਰਥ ਹੈ, ਉਹ ਸਿਰਫ ਪੰਜ ਲੱਖ ਰੁਪਏ ਹੈ। ਉਸ ਕੰਪਨੀ ਦਾ ਕੋਈ ਨਾਮੋ-ਨਿਸ਼ਾਨ ਨਹੀਂ ਹੈ ਅਤੇ ਉਸ ਦਾ ਕੋਈ ਐਕਸਪੀਰੀਐਂਸ ਨਹੀਂ ਹੈ ਕਿ ਅਸੀਂ ਪ੍ਰੋਗਰਾਮ ਕਿਵੇਂ ਕਰਨਾ ਹੈ ਪਰੰਤੂ ਹੁਣ ਟੈਂਡਰ ਦੇ ਦਿੱਤੇ ਗਏ ਹਨ। ਉਸ ਟੈਂਡਰ ਦੀ ਕਾਪੀ ਮੇਰੇ ਕੋਲ ਪਈ ਹੈ, ਜਿਸ ਕਿਸੇ ਨੂੰ ਵੀ ਚਾਹੀਦੀ ਹੈ, ਉਹ ਮੈਂ ਦੇ ਸਕਦਾ ਹਾਂ। ਉਸ ਟੈਂਡਰ ਵਿੱਚ ਸ਼ਰਤ ਲਿਖੀ ਗਈ ਹੈ ਕਿ 50% ਦੀ ਪੇਮੈਂਟ ਐਡਵਾਂਸ ਕੀਤੀ ਜਾਵੇਗੀ ਅਤੇ ਉਸ ਉੱਪਰ 18 ਪ੍ਰਤੀਸ਼ਤ ਜੀ.ਐਸ.ਟੀ. ਦਿੱਤੀ ਜਾਣੀ ਹੈ, ਜਿਸ ਦਾ 1 ਕਰੋੜ 62 ਲੱਖ ਰੁਪਿਆ ਬਣਦਾ ਹੈ। ਇਹ ਜਿਹੜੀ ਤਕਰੀਬਨ ਸਾਰੀ ਰਾਸ਼ੀ ਹੈ, ਇਹ 10 ਕਰੋੜ 88 ਲੱਖ ਰੁਪਏ ਬਣਦੀ ਹੈ। ਇੱਕ ਪਾਸੇ ਸਰਕਾਰ ਨੇ 26 ਏਕੜਾਂ ਵਿੱਚ ਪੰਡਾਲ ਬਣਾਇਆ ਹੈ, ਉਸ ਦੇ ਉੱਪਰ ਤਕਰੀਬਨ ਸਾਢੇ ਚਾਰ ਕਰੋੜ ਤੋਂ ਪੰਜ ਕਰੋੜ ਰੁਪਏ ਦਾ ਖਰਚਾ ਆਇਆ ਹੈ, ਜਿਸ ਨਾਲ ਲੰਗਰ ਹਾਲ, ਗੱਠੜੀ ਘਰ, ਜੋੜਾਘਰ ਵੀ ਬਣਾਇਆ ਗਿਆ ਹੈ। ਇੱਕ ਪਾਸੇ ਡੇਢ ਏਕੜ ਵਿੱਚ ਬਣਾਇਆ ਗਿਆ, ਮੈਨੂੰ ਸਮਝ ਨਹੀਂ ਆਉਂਦੀ ਕਿ ਏਨਾ ਪੈਸਾ ਬਰਬਾਦ ਕਰਨ ਦੀ ਕੀ ਲੋੜ ਪੈ ਗਈ ਸੀ? ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਬੇਰ ਸਾਹਿਬ ਅੰਦਰ ਆਲਰੇਡੀ ਸਟੇਜ ਚੱਲ ਰਹੀ ਹੈ। ਸਾਰੇ ਉਥੇ ਧਾਰਮਿਕ ਪ੍ਰੋਗਰਾਮ ਚੱਲ ਰਹੇ ਹਨ। ਜਿਹੜੇ ਲਲਿਤ ਗਟਾਣੀ ਉਸ ਕੰਪਨੀ ਦੇ ਪ੍ਰਧਾਨ ਹਨ, ਉਹ ਡਾਇਰੈਕਟਰ ਹਨ ਅਤੇ ਉਨ੍ਹਾਂ ਦੀ ਵਾਈਫ ਵੀ ਡਾਇਰੈਕਟਰ ਹੈ। ਮੈਨੂੰ ਬੜੇ ਦੁਖ ਨਾਲ ਕਹਿਣਾ ਪੈ ਰਿਹਾ ਹੈ ਕਿ ਸਰਦਾਰ ਕੋਹਲੀ ਜੀ, ਜੋ ਕਿ ਇਨ੍ਹਾਂ ਦੇ ਪੁਰਾਣੇ ਸੀ.ਏ. ਹੁੰਦੇ ਸਨ, ਉਨ੍ਹਾਂ ਨੇ ਜਾ ਕੇ ਟੈਂਡਰ ਪਾਸ ਕਰਾਇਆ ਸੀ ਔਰ ਉਹ ਟੈਂਡਰ 22 ਕਰੋੜ ਰੁਪਏ ਤੋਂ ਉੱਪਰ ਚਲਿਆ ਸੀ ਪਰ ਅਲਟੀਮੇਟਲੀ 11 ਕਰੋੜ ਰੁਪਏ ਤੇ ਆ ਕੇ ਗੱਲ ਨਿਬੜੀ। ਮੈਂ ਬੇਨਤੀ ਕਰਦਾ ਹਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਹਿੰਦੀ ਕਿ ਸੁਲਤਾਨਪੁਰ ਲੋਧੀ ਵਿਖੇ ਹਸਪਤਾਲ ਬਣਾਉਣਾ ਹੈ ਤਾਂ ਅਸੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦੇ ਕਿ 11 ਕਰੋੜ ਰੁਪਿਆ ਤੁਸੀਂ ਪਾਓ ਅਤੇ 11 ਕਰੋੜ ਰੁਪਿਆ ਅਸੀਂ ਪਾਉਂਦੇ ਤਾਂ ਉਹ 22 ਕਰੋੜ ਰੁਪਏ ਦੇ ਨਾਲ ਹਸਪਤਾਲ ਬਣ ਜਾਂਦਾ ਪਰ ਦੇਖੋ ਅੱਜ ਕਿੰਨੇ ਵੱਡੇ ਪੱਧਰ ਤੇ ਗੁਰੂ ਘਰ ਦੇ ਪੈਸੇ ਦੀ ਬਰਬਾਦੀ ਕੀਤੀ ਜਾ ਰਹੀ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਸਾਰਾ ਮੈਂ ਅੰਦਾਜ਼ਾ ਲਗਾਇਆ ਹੈ ਕਿ ਇਨ੍ਹਾਂ ਸ਼ਤਾਬਦੀ ਦੇ ਦੋ-ਤਿੰਨ ਮਹੀਨਿਆਂ ਵਿੱਚ ਜਿਹੜਾ ਸੁਲਤਾਨਪੁਰ ਲੋਧੀ ਵਿਖੇ ਚੜ੍ਹਾਵਾ ਚੜ੍ਹਨਾ ਹੈ, ਉਹ ਅੱਠ ਕਰੋੜ ਰੁਪਏ ਤੋਂ ਵੱਧ ਨਹੀਂ ਹੋਣਾ।

**ਸਰਦਾਰ ਕੁਲਤਾਰ ਸਿੰਘ ਸੰਧਵਾਂ(ਬੈਠੇ-ਬੈਠੇ):** ਹਾਲੇ ਦਸਵੰਧ ਵੀ ਭੇਜਣਾ ਹੈ ਜੀ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਉਹ ਤਾਂ ਆਪਾਂ ਭੇਜ ਦੇਵਾਂਗੇ।ਉਹ ਤਾਂ ਸਾਰੇ ਕਾਰੋਬਾਰਾਂ ਵਿੱਚੋਂ ਭੇਜਣਾ ਹੈ, ਇਹ ਇਕੱਲੀ ਤਨਖਾਹ ਨਹੀਂ ਹੈ। ਮੈਂ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਠ ਕਰੋੜ ਰੁਪਏ ਤੋਂ ਵੱਧ ਨਹੀਂ ਹੋਣਾ।

**ਮਾਨਯੋਗ ਸਪੀਕਰ:** ਅੱਜ ਸਿਰਫ ਬਾਬਾ ਨਾਨਕ ਜੀ ਦੀ ਫਿਲਾਸਫੀ ਬਾਰੇ ਗੱਲ ਕਰੋ। ਇਹ ਗੱਲ ਕੱਲ੍ਹ ਕਰ ਲੈਣਾ।ਕੱਲ੍ਹ ਤੁਸੀਂ ਜੋ ਮਰਜ਼ੀ ਗੱਲ ਕਰ ਲੈਣਾ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਸੁਲਤਾਨਪੁਰ ਲੋਧੀ ਵਿਖੇ ਗੁਰਦੁਆਰਾ ਬਣਿਆ ਹੈ, ਇਹ ਮਹਾਰਾਜਾ ਕਪੂਰਥਲਾ ਜੀ ਨੇ ਬਣਾਇਆ ਹੈ ਔਰ ਉਸ ਦਾ ਉਦਘਾਟਨ ਮਹਾਰਾਜਾ ਯਾਦਵਿੰਦਰਾ ਸਿੰਘ ਜੀ ਨੇ ਕੀਤਾ ਹੈ। ਉਨ੍ਹਾਂ ਦੀ ਸਿਲ੍ਹ ਵੀ ਉਥੇ ਲੱਗੀ ਹੈ। ਜਿਹੜੇ ਕਰਤਾਰਪੁਰ ਸਾਹਿਬ ਵਿਖੇ ਅਸੀਂ ਕੋਰੀਡੋਰ ਖੋਲ੍ਹ ਕੇ ਦਰਸ਼ਨ ਕਰਨ ਵਾਸਤੇ ਜਾਣਾ ਹੈ, ਉਹ ਮਹਾਰਾਜਾ ਭੁਪਿੰਦਰ ਸਿੰਘ ਜੀ ਨੇ 1921 ਵਿੱਚ 1 ਲੱਖ 35 ਹਜ਼ਾਰ ਰੁਪਏ ਨਾਲ ਬਣਾਇਆ ਸੀ ਅਤੇ ਉਥੇ ਉਸ ਬਿਲਡਿੰਗ ਨੂੰ ਬਰਕਰਾਰ ਰੱਖਿਆ ਹੋਇਆ ਹੈ। ਉਥੇ ਉਨ੍ਹਾਂ ਦੀ ਸਿਲ੍ਹ ਵੀ ਲੱਗੀ ਹੋਈ ਹੈ। ਦੇਖੋ ਕਿਹੋ ਜਿਹੀ untouchability ਹੈ, ਜੇ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇਹ ਗੱਲ ਕਹੀ ਹੈ ਕਿ ਸਾਨੂੰ ਉਥੇ ਇਕੱਠਿਆਂ ਹੋ ਕੇ ਪ੍ਰੋਗਰਾਮ ਕਰਨਾ ਚਾਹੀਦਾ ਹੈ ਤਾਂ ਮੈਂ ਇਹੀ ਸਮਝਦਾ ਹਾਂ ਕਿ ਇਹ ਇਨ੍ਹਾਂ ਦੀ ਦਰਿਆਦਿਲੀ ਹੈ। ਸਾਨੂੰ ਸਾਲ 1999 ਦੇ ਸਮਾਗਮ, ਸਾਲ 2015 ਦੇ ਸਮਾਗਮ ਵਿੱਚ ਨਹੀਂ ਬੁਲਾਇਆ ਗਿਆ ਲੇਕਿਨ ਫਿਰ ਵੀ ਸਾਡੇ ਸੀ.ਐਮ. ਸਾਹਿਬ ਕਹਿੰਦੇ ਹਨ ਕਿ ਆਓ ਆਪਾਂ ਸਾਰੇ ਇਕੱਠੇ ਹੋ ਕੇ ਮਨਾਈਏ ਅਤੇ ਇਸ ਵਿੱਚ ਸਾਡੀ ਕੋਈ ਸਟੇਜ ਸੈਕੇਟਰੀ ਦੀ ਕੰਡੀਸ਼ਨ ਨਹੀਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਿੰਘ ਸਾਹਿਬ ਨੂੰ ਅਸੀਂ ਸਾਰੀਆਂ ਬੇਨਤੀਆਂ ਕੀਤੀਆਂ ਕਿ ਜੋ ਮਰਜ਼ੀ ਕਰ ਲਉ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਜੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਸਰਦਾਰ ਹਰਮਿੰਦਰ ਸਿੰਘ ਗਿੱਲ:** ਚੰਦੂਮਾਜਰਾ ਜੀ, ਬੈਠ ਜਾਓ । ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਵਿੱਚ ਇੱਕ ਗੱਲ ਇਹ ਵੀ ਮੌਜੂਦ ਹੈ ਕਿ-

*ਗਲੀਂ ਅਸੀਂ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥*

ਇਹ ਗੱਲਾਂ ਸਾਨੂੰ ਘੱਟੋ-ਘੱਟ ਧਿਆਨ ਵਿੱਚ ਰੱਖਣੀਆਂ ਚਾਹੀਦੀਆਂ ਹਨ। ਮੈਂ ਇੱਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਅਸਥਾਨ ਸ਼੍ਰੀ ਨਨਕਾਣਾ ਸਾਹਿਬ ਸੀ, ਜਿੱਥੋਂ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋਈ। ਬਹੁਤ ਸਾਰੇ ਸਿੱਖਾਂ ਨੇ ਕੁਰਬਾਨੀਆਂ ਕੀਤੀਆਂ। ਨਰੈਣੂ ਮਹੰਤ ਨੇ ਲਛਮਣ ਸਿੰਘ ਧਾਰੋਵਾਲੀ ਦੇ ਨਾਲ ਗਏ ਹੋਏ 150 ਬੰਦਿਆਂ ਨੂੰ ਵੀ ਸ਼ਹੀਦ ਕੀਤਾ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਔਰ ਇਹ ਸਾਰੀ ਸਿੱਖ ਸੰਗਤ ਦੀ ਬੇਨਤੀ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਅਸੀਂ ਬਹੁਤ ਵੱਡਾ ਦਿਨ ਮਨਾ ਰਹੇ ਹਾਂ ਪਰ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਲੈ ਕੇ ਕੋਈ ਖਦਸ਼ਾ ਹੋਵੇ ਤਾਂ

ਘੱਟੋ ਘੱਟ ਇਹ ਵੀ ਖਦਸ਼ੇ ਦੂਰ ਕਰ ਦੇਣੇ ਚਾਹੀਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇੱਕ ਇਲੈਕਟਿਡ ਬਾਡੀ ਹੈ। ਇਹ ਨਿਸਚਿਤ ਕੀਤਾ ਗਿਆ ਕਿ ਪੰਜ ਸਾਲ ਬਾਅਦ ਇਸ ਦੀ ਇਲੈਕਸ਼ਨ ਹੋਣੀ ਚਾਹੀਦੀ ਹੈ ਲੇਕਿਨ ਹੁਣ ਤਾਂ 7-8 ਸਾਲ ਬੀਤ ਗਏ ਹਨ। ਘੱਟੋ-ਘੱਟ ਹਾਊਸ ਨੂੰ ਰੈਜ਼ੋਲਿਊਸ਼ਨ ਪਾਸ ਕਰਨਾ ਚਾਹੀਦਾ ਹੈ ਕਿ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਹੋਵੇ ਤਾਂ ਬਾਹਰ ਰਹਿ ਗਏ ਘੱਟੋ ਘੱਟ ਆਪਣੇ ਦੋ ਕੁ ਗੁਰਦੁਆਰਿਆਂ ਦੇ ਪ੍ਰਬੰਧ ਦਾ ਫੈਸਲਾ ਕਰ ਸਕਣ। ਇਹ ਵੀ ਸਾਨੂੰ ਫੈਸਲਾ ਕਰਨਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਧੰਨਵਾਦ। ਥੈਂਕ ਯੂ, ਥੈਂਕ ਯੂ, ਗਿੱਲ ਸਾਹਿਬ ਹੋਰ ਵੀ ਕੁਝ ਰਹਿ ਗਿਆ ਹੈ? ਹੁਣ ਤੁਸੀਂ ਵਾਈਂਡ-ਅੱਪ ਕਰ ਦਿਉ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਰ, ਮੈਂ ਇੱਕ ਬੇਨਤੀ ਹੋਰ ਕਰਨੀ ਚਾਹੁੰਦਾ ਹਾਂ ਕਿ ਜਿਵੇਂ 500ਵੇਂ ਸਾਲ ਵੇਲੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਬਣੀ, 550 ਸਾਲਾ ਤੇ ਪਾਕਿਸਤਾਨ ਵਿੱਚ ਯੂਨੀਵਰਸਿਟੀ ਬਣੀ। ਮੇਰੀ ਇੱਕ ਬੇਨਤੀ ਹੈ ਜਿਵੇਂ ਸ਼੍ਰੀ ਅਮਨ ਅਰੋੜਾ ਜੀ ਕਹਿ ਰਹੇ ਸਨ ਕਿ ਉੱਥੇ ਬਹੁਤ ਸਾਰੇ ਪੈਸੇ ਟੈਂਟਾਂ ਤੇ ਵੇਸਟ ਕਰ ਦਿੱਤੇ ਅਰੋੜਾ ਸਾਹਿਬ ਮੈਂ ਕੱਲ ਉੱਥੇ ਟੈਂਟ ਸਿਟੀ ਵਿੱਚੋਂ ਹੋ ਕੇ ਆਇਆ ਹਾਂ, ਉਥੇ 35,000 ਬੰਦਿਆਂ ਦੇ ਰਹਿਣ ਦਾ ਪ੍ਰਬੰਧ ਕੀਤਾ ਗਿਆ ਹੈ। ਸਪੀਕਰ ਸਾਹਿਬ, ਇਹ ਸੀ.ਐਮ. ਸਾਹਿਬ ਦੀ ਦਰਿਆਦਿਲੀ ਹੈ ਕਿ ਲੋਕਾਂ ਦੇ ਰਹਿਣ ਵਾਸਤੇ, ਉਨ੍ਹਾਂ ਦੇ ਨਹਾਉਣ ਵਾਸਤੇ, ਗਰਮ ਪਾਣੀ, ਠੰਢਾ ਪਾਣੀ, ਲੰਗਰ ਦਾ ਪ੍ਰਬੰਧ ਹਰ ਤਰ੍ਹਾਂ ਦੀ ਸਹੂਲਤ ਹੈ। ਮੈਂ ਉੱਥੇ ਕਮਰਿਆਂ ਵਿੱਚ ਜਾ ਕੇ ਬਹੁਤ ਸਾਰੇ ਲੋਕਾਂ ਨੂੰ ਮਿਲਿਆ ਜਿਹੜੇ ਕਹਿੰਦੇ ਸਨ ਕਿ ਇਹੋ ਜਿਹਾ ਪ੍ਰਬੰਧ ਅਸੀਂ ਕਦੇ ਵੀ ਨਹੀਂ ਦੇਖਿਆ। ਮੈਂ ਇੱਥੇ ਦੇਖਿਆ ਹੈ ਕਿ ਜਦੋਂ ਵੱਡੇ-ਵੱਡੇ ਮੇਲੇ ਹੁੰਦੇ ਸਨ, ਵੱਡੀਆਂ ਵੱਡੀਆਂ ਸ਼ਤਾਬਦੀਆਂ ਹੁੰਦੀਆਂ ਸਨ ਤਾਂ ਲੋਕ ਗੁਰਦੁਆਰਿਆਂ ਦੇ ਵਰਾਂਡਿਆਂ ਵਿੱਚ ਸੌਣ ਵਾਸਤੇ ਮਜਬੂਰ ਹੁੰਦੇ ਸਨ। ਉਹ ਲੋਕ ਨਹਾਉਣ ਤੋਂ ਬਿਨਾਂ ਹੀ ਜਾਂਦੇ ਸਨ। ਇਹ ਜਿਹੜੇ ਸੰਗਤ ਦੇ ਪੈਸੇ ਹਨ ਇਹ ਜਿਹੜੇ ਲੋਕ ਸਾਡੇ ਦੇਸ਼ਾਂ ਵਿਦੇਸ਼ਾਂ ਵਿੱਚੋਂ ਆਉਂਦੇ ਹਨ ਉਹ ਘੱਟੋ ਘੱਟ ਸਹੂਲਤਾਂ ਵੀ ਚਾਹੁੰਦੇ ਹਨ। ਜੇ ਸਹੂਲਤਾਂ ਸੀ.ਐਮ. ਸਾਹਿਬ ਨੇ ਦਿੱਤੀਆਂ ਹਨ ਤਾਂ ਇਹ ਬਹੁਤ ਵੱਡੀ ਗੱਲ ਹੈ ਅਤੇ ਸਾਨੂੰ ਇਸ ਗੱਲ ਦੀ ਬਹੁਤ ਖੁਸ਼ੀ ਵੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਮੈਂ ਸਾਲ 2015 ਅਤੇ 1999 ਬਾਰੇ ਗੱਲਾਂ ਕੀਤੀਆਂ ਹਨ, ਜੇਕਰ ਇਸ ਵਿੱਚ 1% ਵੀ ਗਲਤੀ ਹੋਵੇ ਤਾਂ ਮੈਨੂੰ ਕਹਿਣਾ। ਸਪੀਕਰ ਸਾਹਬਿ, ਮੈਂ ਜੋ ਗੱਲ ਕੀਤੀ ਹੈ Show Craft Production Company ਬਾਰੇ ਕੀਤੀ ਹੈ, ਜੇ ਉਸ ਵਿੱਚ ਇੱਕ ਵੀ ਗੱਲ ਗਲਤ ਹੋਵੇ, ਮੈਂ ਸਜ਼ਾ ਭੁਗਤਣ ਲਈ ਤਿਆਰ ਹਾਂ, ਇਹ ਮੇਰੀ ਹੱਥ ਬੰਨ੍ਹ ਕੇ ਬੇਨਤੀ ਹੈ। ਜਥੇਦਾਰ ਸਾਹਿਬ ਫੈਸਲਾ ਕਰਨਾ ਚਾਹੁੰਦੇ ਸੀ ਕਿ ਅਸੀਂ ਰਲ ਕੇ ਮਨਾਈਏ।

**ਮਾਨਯੋਗ ਸਪੀਕਰ:** ਧੰਨਵਾਦ, ਧੰਨਵਾਦ ਜੀ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਪਰ ਜਿਵੇਂ ਇਨ੍ਹਾਂ ਨੇ ਗੱਲ ਕਹੀ ਹੈ ਕਿ ਡੁੱਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ, ਹਾਲੇ ਵੀ ਕੁਝ ਨਹੀਂ ਵਿਗੜਿਆ। ਸੀ.ਐਮ. ਸਾਹਿਬ ਅੱਜ ਵੀ ਚਾਹੁੰਦੇ ਹਨ ਕਿ ਆਪਾਂ ਇੱਕ ਸਟੇਜ ਤੇ ਇਕੱਠੇ ਹੋਈਏ ਭਾਵੇਂ ਜਥੇਦਾਰ ਸ੍ਰੀ ਅਕਾਲ ਤਖਤ ਨੂੰ ਸਟੇਜ ਸਕੱਤਰ ਲਗਾ ਦੇਵੋ। ਅਸੀਂ ਸਟੇਜ ਸਕੱਤਰ ਨਹੀਂ ਲੱਗਣਾ ਚਾਹੁੰਦੇ। ਸਪੀਕਰ ਸਾਹਿਬ, ਮੈਂ ਪੇਸ਼ ਕੀਤੇ ਹੋਏ ਮਤੇ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਥੈਂਕ ਯੂ, ਥੈਂਕ ਯੂ। ਹਾਂ ਜੀ, ਬਲਵਿੰਦਰ ਸਿੰਘ ਬੈਂਸ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ (ਲੁਧਿਆਣਾ ਦੱਖਣੀ):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਤੇ ਗੁਰੂ ਸਾਹਿਬ ਦੀ ਗੱਲ ਨੂੰ ਹਰ ਘਰ ਤੱਕ ਪਹੁੰਚਦਾ ਕਰਨ ਲਈ ਇਸ ਮਾਈਕ ਤੋਂ ਸਮਾਂ ਦਿੱਤਾ ਹੈ ਪਰ ਮੈਂ ਧੰਨਵਾਦ ਕਰਦਾ ਹਾਂ ਇਸ ਦੇਸ਼ ਦੇ ਉੱਪ ਰਾਸ਼ਟਰਪਤੀ ਸਾਹਿਬ, ਸਾਬਕਾ ਪ੍ਰਧਾਨ ਮੰਤਰੀ ਸਾਹਿਬ, ਅਤਿ-ਸਤਿਕਾਰਯੋਗ ਹਰਿਆਣਾ ਦੇ ਮੁੱਖ ਮੰਤਰੀ ਸਾਹਿਬ, ਮੇਰੇ ਰਾਜ ਦੇ ਗਵਰਨਰ ਸਾਹਿਬ, ਸਾਡੇ ਨਾਲ ਦੇ ਰਾਜ ਦੇ ਗਵਰਨਰ ਸਾਹਿਬ ਕਿ ਉਹ ਮੇਰੇ ਗੁਰੂ ਸਾਹਿਬ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਸ਼ਰਧਾ ਅਤੇ ਸਤਿਕਾਰ ਭੇਂਟ ਕਰਨ ਲਈ ਆਪਣਾ ਵਡਮੁੱਲਾ ਸਮਾਂ ਲਗਾ ਕੇ, ਆਪਣੇ ਕੰਮ-ਕਾਰ ਛੱਡ ਕੇ ਅੱਜ ਇਸ ਵਿਧਾਨ ਸਭਾ ਦੇ ਹਾਲ ਵਿੱਚ ਆ ਕੇ ਸ਼ਰਧਾ ਤੇ ਸਤਿਕਾਰ ਭੇਂਟ ਕਰਕੇ ਗਏ। ਮੈਂ ਸਿਰ ਝੁਕਾ ਕੇ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਜਗਤ ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਿਨ੍ਹਾਂ ਦਾ ਜੀਵਨ ਜਦੋਂ ਮੈਂ ਨੇੜੇ ਹੋ ਕੇ ਦੇਖਦਾ ਹਾਂ, ਇਤਿਹਾਸਕਾਰ ਲਿਖਦੇ ਹਨ ਕਿ ਉਨ੍ਹਾਂ ਦੀ ਉਮਰ ਉਸ ਸਮੇਂ 36 ਸਾਲ 6 ਮਹੀਨੇ 15 ਦਿਨ ਦੀ ਸੀ ਜਦੋਂ ਉਨ੍ਹਾਂ ਨੇ ਇੱਕ ਰਾਤ ਵੇਈਂ ਨਦੀ ਵਿੱਚ ਚੁੱਭੀ ਲਗਾਈ ਤਾਂ ਕੁਝ ਸਮੇਂ ਬਾਅਦ ਭਾਈ ਮਰਦਾਨਾ ਜੀ ਆਵਾਜ਼ ਮਾਰ ਕੇ ਪੁੱਛਦਾ ਹੈ ਕਿ ਪਾਤਸ਼ਾਹ ਕਿੱਥੇ ਚਲੇ ਗਏ ਤੁਸੀਂ ਵਾਪਿਸ ਆਓ। ਇੱਕ ਆਵਾਜ਼ ਮਾਰੀ, ਜਵਾਬ ਨਹੀਂ ਆਇਆ। ਦੂਸਰੀ ਆਵਾਜ਼ ਮਾਰੀ, ਜਵਾਬ ਨਹੀਂ ਆਇਆ। ਤੀਸਰੀ ਆਵਾਜ਼ ਮਾਰੀ, ਜਵਾਬ ਨਹੀਂ ਆਇਆ। ਭਾਈ ਮਰਦਾਨਾ ਜੀ ਪਰਮੇਸ਼ਰ ਨਾਲ ਜ਼ਿਆਦਾ ਪ੍ਰੇਮ ਕਰਦੇ ਸਨ, ਉਦੋਂ ਉਨ੍ਹਾਂ ਦੇ ਮਨ ਦੀ ਅਵਸਥਾ ਵਿਗੜ ਗਈ। ਜਿੱਧਰ ਨੂੰ ਪਾਣੀ ਦਾ ਵਹਾਅ ਸੀ ਉੱਧਰ ਨੂੰ ਦੌੜਦੇ ਹਨ ਅਤੇ ਆਵਾਜ਼ਾਂ ਮਾਰਦੇ ਹਨ ਕਿ ਪਾਤਸ਼ਾਹ ਕਿੱਥੇ ਹੋ, ਜਵਾਬ ਦਿਓ। ਜਦੋਂ ਜਵਾਬ ਨਾ ਆਇਆ ਤਾਂ ਭਾਈ ਮਰਦਾਨਾ ਜੀ ਵਾਪਿਸ ਪਿੰਡ ਆਏ। ਸਾਰਾ ਪਿੰਡ ਪਾਤਸ਼ਾਹ ਨਾਲ ਪ੍ਰੇਮ ਕਰਦਾ ਹੈ। ਅੱਧੀ ਰਾਤ ਨੂੰ ਹੀ ਸਾਰਾ ਪਿੰਡ ਉੱਠ ਖੜ੍ਹਾ ਹੋਇਆ। ਸਾਰੀ ਵੇਈਂ ਨਦੀ ਛਾਣ ਮਾਰੀ ਪਰ ਪਾਤਸ਼ਾਹ ਕਿਤੇ ਵੀ ਨਹੀਂ ਮਿਲੇ। ਦਿਨ ਚੜ੍ਹਿਆ, ਜਿੰਨੇ ਮੂੰਹ ਸੀ, ਉੰਨੀਆਂ ਗੱਲਾਂ ਸ਼ੁਰੂ ਹੋ ਗਈਆਂ। ਕੋਈ ਕਹਿੰਦਾ ਕਿ ਪਾਣੀ ਦਾ ਵਹਾਅ ਤੇਜ਼ ਸੀ, ਉਹ ਰੋੜ੍ਹ ਕੇ ਲੈ ਗਿਆ ਤੇ ਕੋਈ ਆਖਦਾ ਹੈ ਕਿ ਸ਼ਾਇਦ ਨਦੀ ਵਿਚ ਕੋਈ ਮਗਰਮੱਛ ਸੀ ਜਿਵੇਂ ਕਿਹਾ ਜਾਂਦਾ ਹੈ ਕਿ ਹੁਣ ਦਾਤੀ ਦੇ ਦੰਦੇ ਇੱਕ ਪਾਸੇ ਤੇ ਸੰਸਾਰ ਦੇ ਦੰਦੇ ਦੋਵੇਂ ਪਾਸੇ ਹੁੰਦੇ ਹਨ। ਲੋਕ ਕਹਿੰਦੇ

ਹਨ ਕਿ ਸ਼ਾਇਦ ਕੋਈ ਮਗਰਮੱਛ ਨਿਗਲ ਗਿਆ ਹੈ। ਦੂਸਰੇ ਦਿਨ ਵੀ ਲੱਭਦੇ ਰਹੇ ਪਰ ਪਾਤਸ਼ਾਹ ਮਿਲੇ ਨਹੀਂ, ਤੀਸਰੇ ਦਿਨ ਸਮਝਣਾ ਸ਼ੁਰੂ ਕਰ ਦਿੱਤਾ ਕਿ ਹੁਣ ਪਾਤਸ਼ਾਹ ਨਹੀਂ ਰਹੇ ਪਰ ਸਪੀਕਰ ਸਾਹਿਬ, ਤੀਸਰੇ ਦਿਨ ਮੇਰੇ ਪਾਤਸ਼ਾਹ ਜੀ ਪ੍ਰਗਟ ਹੋਏ। ਸਭ ਤੋਂ ਪਹਿਲਾ ਬਚਨ ਆਖਿਆ, ਜਿੱਥੋਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਰੂਆਤ ਹੁੰਦੀ ਹੈ। ਪਹਿਲਾ ਬਚਨ ਜਪੁਜੀ ਆਖਿਆ। ਸਪੀਕਰ ਸਾਹਿਬ, ਜਪੁਜੀ ਦਾ ਮਤਲਬ ਹੈ, ਬਿਲਕੁਲ ਤਾਜ਼ਾ। ਜਦੋਂ ਅਸੀਂ ਦਸਵੀਂ ਕਲਾਸ ਦੇ ਵਿਚ ਪੜ੍ਹਦੇ ਸੀ ਤਾਂ ਕਈ ਵਾਰੀ ਲੇਖ ਆਉਂਦਾ ਸੀ ਕਿ ਅੱਖੀਂ ਡਿਠਾ ਦੀਵਾਲੀ ਮੇਲਾ ਲਿਖੋ ਤੇ ਕਈ ਵਾਰੀ ਆਉਂਦਾ ਸੀ ਕਿ ਅੱਖੀਂ ਡਿਠਾ ਫੁੱਟਬਾਲ ਮੈਚ ਲਿਖੋ। ਸਪੀਕਰ ਸਾਹਿਬ, ਜਿਹੜਾ ਸ੍ਰੀ ਜਪੁਜੀ ਸਾਹਿਬ ਦਾ ਪਾਠ ਹੈ, ਉਹ ਮੇਰੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਤੇ ਪਰਮੇਸ਼ਰ ਦਾ ਸ਼ਾਖਸ਼ਾਤ ਮਿਲਨ ਹੈ। ਜੇ ਕਿਤੇ ਆਪਾਂ ਸ੍ਰੀ ਜਪੁਜੀ ਸਾਹਿਬ ਦਾ ਅਰਥ ਪੜ੍ਹ ਕੇ ਵੇਖੀਏ ਤਾਂ ਇੰਜ ਲਗਦਾ ਹੈ ਕਿ ਜਿਵੇਂ ਆਪਾਂ ਨੇ ਕੋਈ ਅੱਖੀਂ ਡਿੱਠਾ ਮੇਲਾ ਵੇਖਿਆ ਹੋਵੇ। ਮੇਰੇ ਪਾਤਸ਼ਾਹ ਜੀ ਤਿੰਨ ਦਿਨ ਪਰਮੇਸ਼ਰ ਦੀ ਗੋਦ ਵਿਚ ਰਹਿ ਕੇ ਆਏ। ਸਪੀਕਰ ਸਾਹਿਬ, ਦੁਨੀਆ ਦੇ ਲੋਕ ਸਵਾਲ ਕਰਦੇ ਹਨ ਕਿ ਤੁਸੀਂ ਤਿੰਨ ਦਿਨ ਪਰਮੇਸ਼ਰ ਦੀ ਗੋਦ ਵਿਚ ਰਹੇ ਤੇ ਵੇਖਿਆ ਕੀ? ਜਦੋਂ ਸਵਾਲ ਆਇਆ ਕਿ ਤੁਸੀਂ ਕੀ ਵੇਖਿਆ ਤਾਂ ਮੇਰੇ ਪਾਤਸ਼ਾਹ ਜੀ ਨੇ ਜਪੁਜੀ ਸਾਹਿਬ ਦੇ ਵਿਚ ਦੱਸਣਾ ਕੀਤਾ ਹੈ ਕਿ ਕੈਸਾ ਦ੍ਰਿਸ਼ ਸੀ। ਮੇਰੇ ਪਾਤਸ਼ਾਹ ਜੀ ਆਪਣੇ ਪਾਵਨ ਮੁੱਖ ਤੋਂ ਉਚਾਰਨ ਕਰਦੇ ਹਨ ਕਿ, ਜੇ ਹਉ ਜਾਣਾ ਆਖਾ ਨਾਹੀ।।

ਉਹ ਕਹਿੰਦੇ ਹਨ ਕਿ ਮੈਂ ਤਿੰਨ ਦਿਨ ਦੇਖ ਕੇ ਆਇਆ ਹਾਂ ਤੇ ਮੈਂ ਤਿੰਨ ਦਿਨ ਪਰਮੇਸ਼ਰ ਦੀ ਗੋਦ ਵਿਚ ਰਿਹਾ ਤੇ ਉਨ੍ਹਾਂ ਨੇ ਕਿੰਨੀ ਨਿਮਰਤਾ ਨਾਲ ਆਖਿਆ ਹੈ ਕਿ ਇਹ ਮੇਰੇ ਕਹਿਣ ਤੋਂ ਬਾਹਰ ਦੀ ਗੱਲ ਹੈ।ਉਨ੍ਹਾਂ ਨੇ ਕਿਹਾ:-

*ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ।।*

ਉਹ ਕਹਿੰਦੇ ਹਨ ਕਿ ਮੇਰੇ ਕਹਿਣ ਤੋਂ ਮੇਰੇ ਕਥਨ ਤੋਂ ਕੋਹਾਂ ਮੀਲ ਦੂਰ ਦੀ ਗੱਲ ਹੈ ਜੋ ਕੁਝ ਮੈਂ ਦੇਖ ਕੇ ਆਇਆ ਹਾਂ। ਮੇਰੇ ਪਾਤਸ਼ਾਹ ਵਿਚ ਇੰਨੀ ਨਿਮਰਤਾ ਸੀ। ਸਪੀਕਰ ਸਾਹਿਬ, ਜਿਹੜਾ ਉਨ੍ਹਾਂ ਨੇ ਅਗਲਾ ਬਚਨ ਆਖਿਆ ਉਹ ਇੰਨਾ ਨਿਮਰਤਾ ਵਾਲਾ ਸੀ ਜੋ ਕਿ ਆਪਾਂ ਨੂੰ ਅੱਜ ਦੇ ਦਿਨ ਤੇ ਮਨ ਵਿਚ ਵਸਾ ਕੇ ਰੱਖਣਾ ਚਾਹੀਦਾ ਹੈ। ਪਾਤਸ਼ਾਹ ਜੀ ਨੇ ਪਾਵਨ ਬਚਨ ਆਖਿਆ ਕਿ:-

*ਗੁਰਾ ਇਕੁ ਦੇਹਿ ਬੁਝਾਈ।।*

ਉਨ੍ਹਾਂ ਨੇ ਪਰਮੇਸ਼ਰ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਪਰਮੇਸ਼ਰ ਮੇਰੇ ਮਨ ਵਿਚ ਇਹ ਗੱਲ ਪੱਕੇ ਤੌਰ ਤੇ ਵਸ ਜਾਵੇ ਤੇ ਮੈਂ ਪੱਕੇ ਤੌਰ ਤੇ ਬੁੱਝ ਲਵਾਂ। ਉਹ ਗੱਲ ਕਿਹੜੀ ਹੈ?

*ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨਾ ਜਾਈ।।*

ਪਾਤਸ਼ਾਹ ਜੀ ਕਹਿੰਦੇ ਕਿ ਪਾਰਸੀ ਦਾ ਵੀ ਉਹੀ ਦਾਤਾ ਹੈ, ਕਿਉਂਕਿ ਮੈਂ ਦੇਖ ਕੇ ਆਇਆ ਹਾਂ। ਬੋਧੀ ਦਾ ਵੀ ਉਹੀ ਦਾਤਾ ਹੈ। ਮੈਂ ਦੇਖ ਕੇ ਆਇਆ ਹਾਂ ਕਿ ਜੈਨੀ ਦਾ ਵੀ ਉਹੀ ਦਾਤਾ ਹੈ। ਮੈਂ ਦੇਖ ਕੇ

ਆਇਆ ਹਾਂ ਕਿ ਸਨਾਤਨ ਧਰਮ ਵਾਲੇ ਵੀਰ ਦਾ ਵੀ ਉਹੀ ਦਾਤਾ ਹੈ। ਇਹ ਗੱਲ ਮੇਰੇ ਮਨ ਵਿਚ ਵਸ ਜਾਵੇ ਤੇ ਮੈਂ ਇਸ ਗੱਲ ਨੂੰ ਭੁੱਲ ਨਾ ਜਾਵਾਂ। ਸਪੀਕਰ ਸਾਹਿਬ, ਮੈਂ ਬੇਨਤੀ ਕਰਾਂ ਕਿ ਮੈਂ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਗਿਆ, ਮੈਂ ਸੰਸਾਰ ਦੇ ਵੱਖਰੇ-ਵੱਖਰੇ ਮੁਲਕਾਂ ਵਿਚ ਗਿਆ। ਉੱਥੇ ਜਦੋਂ ਮੈਂ ਨੇੜੇ ਹੋ ਕੇ ਦੇਖਦਾ ਹਾਂ ਤਾਂ ਲੋਕ ਵੱਖਰੇ-ਵੱਖਰੇ ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਹਨ ਪਰ ਮੈਂ ਮੇਰੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਲ ਨੂੰ, ਮੈਂ ਕੁੱਲ ਦੁਨੀਆ ਨੂੰ, ਕੁੱਲ ਸੰਸਾਰ ਨੂੰ ਸਿਜਦਾ ਕਰਦਾ ਵੇਖਿਆ ਹੈ। ਮੇਰੇ ਗੁਰੂ ਨਾਨਕ ਜੀ ਨੇ ਆਖਣਾ ਕੀਤਾ ਹੈ ਕਿ:-

*ਪਵਣੁ ਗੁਰੂ ਪਾਣੀ ਪਿਤਾ॥*

ਉੱਥੇ ਗੁਰੂ ਰਿਸ਼ਟ-ਪੁਸ਼ਟ ਹੈ। ਉੱਥੇ ਪਾਣੀ ਸ਼ੁੱਧ ਹੈ।

*ਮਾਤਾ ਧਰਤਿ ਮਹਤੁ॥*

ਉੱਥੇ ਮਾਂ ਸਾਫ-ਸੁਥਰੀ ਹੈ। ਇੱਥੇ ਮੈਂ ਬੇਨਤੀ ਕਰਾਂ ਕਿ ਆਪਾਂ ਗੁਰੂ ਸਾਹਿਬ ਦਾ ਪਾਵਨ ਦਿਵਸ ਮਨਾਉਣ ਲਈ ਅੱਜ ਇਸ ਸਮਾਗਮ ਤੇ ਕਰੋੜਾਂ ਰੁਪਿਆ ਲਗਾ ਰਹੇ ਹਾਂ। ਮੈਨੂੰ ਲੱਗਦਾ ਹੈ ਕਿ ਕਰੋੜਾਂ ਤੋਂ ਵੀ ਜ਼ਿਆਦਾ ਲੱਗਣਾ ਹੈ। ਏਨਾ ਖਰਚ ਕਰਕੇ ਆਪਾਂ ਪ੍ਰਬੰਧ ਕੀਤੇ ਹਨ ਪਰ ਜਦੋਂ ਮੈਂ ਆਪਣੇ ਵਤਨ ਵਾਪਸ ਪਰਤਦਾ ਹਾਂ ਤਾਂ ਮਨ ਵਿਚ ਇੱਕ ਦਰਦ ਉੱਠਦਾ ਹੈ ਕਿ ਮੇਰੇ ਪਾਤਸ਼ਾਹ ਜੀ ਇਸ ਦੇਸ਼ ਦੀ ਧਰਤੀ ਤੇ ਪੈਦਾ ਹੋਏ। ਇਸ ਦੇਸ਼ ਵਿਚ ਖੇਤੀ ਕੀਤੀ ਪਰ ਜਿਹੜਾ ਉਨ੍ਹਾਂ ਦਾ ਉਪਦੇਸ਼ ਸੀ ਉਹ ਕੁੱਲ ਸੰਸਾਰ ਨੇ ਤਾਂ ਮੰਨ ਲਿਆ ਪਰ ਸੱਚ ਦੱਸਿਓ, ਜਦੋਂ ਮੈਂ ਦੇਖਦਾ ਹਾਂ ਤਾਂ ਪਵਣੁ ਗੁਰੂ ਤਾਂ ਮਨ ਅੰਦਰੋਂ ਪੁਕਾਰ ਕੇ ਆਖਦਾ ਹੈ ਕਿ ਸਾਡਾ ਗੁਰੂ ਬਿਮਾਰ ਹੈ। ਅਗਲਾ ਬਚਨ ਆਉਂਦਾ ਹੈ ਕਿ ਪਾਣੀ ਪਿਤਾ ਤਾਂ ਲੱਗਦਾ ਹੈ ਕਿ ਸਾਡਾ ਪਿਤਾ ਵੀ ਬਿਮਾਰ ਹੈ। ਮਾਤਾ ਧਰਤੁ ਮਹਤੁ ਤਾਂ ਐਵੇਂ ਲੱਗਦਾ ਹੈ ਕਿ ਸਾਡੀ ਮਾਂ ਗੰਦੇ ਕੱਪੜਿਆਂ ਵਿਚ ਹੈ, ਉਹ ਸਾਫ-ਸੁਥਰੀ ਨਹੀਂ। ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਦਾ ਹਾਂ ਕਿ ਆਪਾਂ ਕਦੋਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਾਰਗ ਤੇ ਚੱਲਾਂਗੇ? ਜਦੋਂ ਮੈਂ ਹੋਰ ਦੋ ਕਦਮ ਨੇੜੇ ਹੋ ਕੇ ਦੇਖਦਾ ਹਾਂ ਤਾਂ ਮੇਰੇ ਪਾਤਸ਼ਾਹ ਨੇ ਗਰੀਬ ਨੂੰ ਬਹੁਤ ਜ਼ਿਆਦਾ ਵਡਿਆਈ ਦਿੱਤੀ ਪਰ ਅੱਜ ਇੱਥੇ ਗਰੀਬ ਦੀ ਹਾਲਤ ਕੈਸੀ ਹੈ, ਆਪਾਂ 550 ਸਾਲਾ ਮਨਾਉਣ ਜਾ ਰਹੇ ਹਾਂ ਪਰ ਸਪੀਕਰ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਹੁਤ ਵੱਡਾ ਅਦਾਰਾ ਹੈ, ਮੈਂ ਵੀ ਉਸ ਦਾ ਮੈਂਬਰ ਹਾਂ ਪਰ ਸਪੀਕਰ ਸਾਹਿਬ, ਐਲਾਨ ਕਰਨਾ ਚਾਹੀਦਾ ਸੀ ਕਿ 550 ਸਾਲਾ ਤੇ ਅਸੀਂ ਇੱਕ ਸਾਲ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਰੇ ਸਕੂਲਾਂ ਤੇ ਕਾਲਜਾਂ ਦੇ ਵਿੱਚ ਜਿਹੜੇ ਗਰੀਬ ਬੱਚੇ ਹਨ, ਉਨ੍ਹਾਂ ਕੋਲੋਂ ਫੀਸ ਨਹੀਂ ਲਵਾਂਗੇ ਤਾਂ ਕਿ ਹਰ ਘਰ ਤੱਕ ਇਸ ਸੁਨੇਹਾ ਜਾਂਦਾ, ਮਾਂ ਬਾਪ ਪੁੱਛਦੇ ਕਿ ਬੇਟਾ ਫੀਸ ਮਾਫ ਕਿਉਂ ਹੋਈ ਤਾਂ ਬੱਚੇ ਦੱਸਦੇ ਕਿ ਪਾਤਸ਼ਾਹ ਜੀ ਦਾ 550ਵਾਂ ਸਾਲ ਹੈ, ਇਸ ਕਰਕੇ ਫੀਸ ਮੁਆਫ ਹੋ ਗਈ। ਸਪੀਕਰ ਸਾਹਿਬ, ਜਿੰਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਸਪਤਾਲ ਹਨ, ਉਨ੍ਹਾਂ ਬਾਰੇ ਐਲਾਨ ਹੋਣਾ ਚਾਹੀਦਾ ਸੀ ਕਿ ਉਨ੍ਹਾਂ ਹਸਪਤਾਲਾਂ ਵਿੱਚ ਇੱਕ ਸਾਲ ਫਰੀ ਇਲਾਜ ਹੋਵੇਗਾ ਤੇ ਜੇ ਇਹ ਐਲਾਨ ਕਰ ਦੇਣ ਤਾਂ ਸਪੀਕਰ ਸਾਹਿਬ, ਮੈਂ ਦਾਅਵੇ ਨਾਲ ਆਖਦਾ ਹਾਂ ਕਿ

ਦੁਨੀਆਂ ਵਿਚ ਵੱਸਦਾ ਹਰੇਕ ਸਿੱਖ, ਜੇ ਅੱਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਮਾਨਦਾਰੀ ਨਾਲ ਆਖ ਦੇਵੇ ਕਿ 10/-ਰੁਪਏ ਮਹੀਨੇ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਗੋਲਕ ਵਿਚ ਪਾ ਦਿਉ ਤਾਂ ਮੈਂ ਸਮਝਦਾ ਹਾਂ ਕਿ ਇਹ 10/-ਰੁਪਏ ਆਖਣ ਲੇਕਿਨ ਸੰਗਤ 100/-ਰੁਪਏ ਪਾ ਸਕਦੀ ਹੈ, ਪੈਸੇ ਸੰਗਤ ਦੇ ਹਨ ਪਰ ਸਪੀਕਰ ਸਾਹਿਬ, ਹੌਲੀ ਹੌਲੀ ਰੁਝਾਨ ਘੱਟਦਾ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਾਂ ਕਿ ਅਸੀਂ ਇੱਥੇ ਤੁਹਾਨੂੰ ਵੀ ਦੋ ਮਤੇ ਦਿੱਤੇ, ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਸਾਹਿਬ, ਪਾਤਸ਼ਾਹ ਜੀ ਦੇ ਨਾਂ ਉਤੇ ਹੈ, ਸਪੀਕਰ ਸਾਹਿਬ, ਸਾਡੀ ਮੰਗ ਕੀ ਸੀ, ਮਤਾ ਕੀ ਸੀ ਕਿ ਉਸ ਯੂਨੀਵਰਸਿਟੀ ਨੂੰ ਕੇਂਦਰੀ ਯੂਨੀਵਰਸਿਟੀ ਬਣਾ ਦਿੱਤਾ ਜਾਵੇ। ਸਪੀਕਰ ਸਾਹਿਬ, ਕੇਂਦਰੀ ਯੂਨੀਵਰਸਿਟੀ ਦਾ ਮਤਲਬ ਕੀ ਹੈ ਕਿ ਉਥੇ ਜਿਹੜੀ ਫੀਸ ਹੈ, ਆਪਾਂ ਤਾਂ ਮਤਾ ਹੀ ਪਾ ਕੇ ਪ੍ਰਧਾਨ ਮੰਤਰੀ ਸਾਹਿਬ ਨੂੰ ਦੇਣਾ ਹੈ, ਜੇ ਉਹ ਉਸ ਨੂੰ ਕੇਂਦਰੀ ਯੂਨੀਵਰਸਿਟੀ ਬਣਾ ਲੈਣ ਤਾਂ ਉਥੇ ਬਾਰਡਰ ਉਤੇ ਰਹਿਣ ਵਾਲੇ ਗਰੀਬ ਸਿੱਖ ਦਾ ਬੱਚਾ ਫਰੀ ਵਰਗੀ ਵਿੱਦਿਆ ਪ੍ਰਾਪਤ ਕਰ ਸਕਦਾ ਹੈ । ਸਪੀਕਰ ਸਾਹਿਬ, ਮੈਂ ਬੇਨਤੀ ਕਰਾਂ ਅਤੇ ਭਰੇ ਹੋਏ ਮੰਨ ਨਾਲ ਅੰਤ ਵਿੱਚ ਕਹਿਣ ਲੱਗਾ ਹਾਂ, ਜ਼ਿਆਦਾ ਸਮਾਂ ਨਹੀਂ ਬੋਲਣਾ, ਕਿਉਂਕਿ ਮੇਰੇ ਬਾਰੇ ਗੁਰੂ ਨਾਨਕ ਜੀ ਦੀ ਬਾਤ ਜੇ ਮੈਂ ਕਈ ਜਨਮ ਵੀ ਗਾਉਂਦਾ ਰਹਾਂ, ਕਈ ਜਨਮ ਕਹਿੰਦਾ ਰਹਾਂ ਤਾਂ ਇਹ ਬਾਤ ਮੁੱਕਣੀ ਨਹੀਂ ਹੈ, ਇਸ ਤਨ ਨੇ ਮੁੱਕ ਜਾਣਾ ਹੈ । ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਸ ਸਦਨ ਵਿੱਚ ਮੇਰੇ ਸਤਿਕਾਰਯੋਗ ਸਾਥੀ ਬੈਠੇ ਹਨ, ਮੈਂ ਬੇਨਤੀ ਕਰਾਂ, ਹੱਥ ਜੋੜ ਕੇ, ਸੀਸ ਝੁਕਾ ਕੇ ਆਖਦਾ ਹਾਂ ਕਿ ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕੁੱਲ ਸੰਸਾਰ ਦੇ ਲੋਕ ਨੱਕ ਰਗੜ ਕੇ ਸਿੱਜਦਾ ਕਰਦੇ ਹਨ, ਸਪੀਕਰ ਸਾਹਿਬ, ਭਰੇ ਹੋਏ ਮਨ ਨਾਲ ਕਹਿਣ ਲੱਗਾ ਹਾਂ, ਗੁੱਸਾ ਨਾ ਕਰਿਉ, ਉਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੱਤਰਾ ਪੱਤਰਾ ਕਰਕੇ ਨਾਲੀਆਂ ਵਿੱਚ, ਰੂੜੀਆਂ ਤੇ ਖਿਲਾਰਿਆ ਗਿਆ ਤੇ ਸੱਚ ਦੱਸਿਓ ਕਿ ਇਹ ਜਿਹੜੇ ਮੇਰੇ ਸਾਥੀ ਬੈਠੇ ਹੋ (ਰੂਲਿੰਗ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਜੇ ਤੁਸੀਂ ਉਹ ਬੰਦੇ ਨਾ ਲੱਭ ਸਕੇ ਤਾਂ ਦੁਨੀਆਂ ਦੀ ਕਿਸੇ ਹੋਰ ਤਾਕਤ ਨੇ ਲੱਭਣ ਲਈ ਆਉਣਾ ਨਹੀਂ ਤੇ ਫਿਰ ਆਪਾਂ ਵੀ ਲੇਖਾ ਜੋਖਾ ਉਤੇ ਜਾ ਕੇ ਦੇਣਾ ਹੈ, ਮੇਰੇ ਪਾਤਸ਼ਾਹ ਦਾ ਪਾਵਨ ਬਚਨ ਹੈ:

*ਲੇਖਾ ਰਬੁ ਮੰਗੇਸੀਆ*
*ਬੈਠਾ ਕਢਿ ਵਹੀ॥*

ਜਦੋਂ ਉਤੇ ਜਾ ਕੇ ਵਹੀ ਖੁਲ੍ਹਣੀ ਹੈ ਤਾਂ ਪਾਤਸ਼ਾਹ ਜੀ ਨੇ ਸਾਡੇ ਸਾਰਿਆਂ ਕੋਲੋਂ ਪੁੱਛਣਾ ਹੈ ਕਿ ਬਈ ਤੁਹਾਡੀ ਡਿਊਟੀ ਲਗਾਈ ਸੀ ਤਾਂ ਤੁਸੀਂ ਡਿਊਟੀ ਪ੍ਰਾਪਰਲੀ ਕੀਤੀ ਨਹੀਂ। ਸਪੀਕਰ ਸਾਹਿਬ, ਮੈਂ ਆਪਣੇ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਓ, ਰਲ ਕੇ ਪਾਤਸ਼ਾਹ ਦਾ ਨਿਰਾਦਰ ਕਰਨ ਵਾਲੇ, ਇਕ ਪਾਸੇ ਆਪਾਂ ਉਸਤਤਿ ਕਰਨ ਲਈ ਆਏ ਹਾਂ ਪਰ ਇਹ ਮੱਤ ਭੁਲਿਓ ਕਿ ਨਿਰਾਦਰ ਕਰਨ ਵਾਲੇ ਅਜੇ ਪਕੜ ਤੋਂ ਬਾਹਰ ਤੁਰੇ ਫਿਰਦੇ ਹਨ । ਸਪੀਕਰ ਸਾਹਿਬ, ਮੈਂ ਤੁਹਾਡਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ..

**ਮਾਨਯੋਗ ਸਪੀਕਰ:** ਪਲੀਜ਼, ਪਲੀਜ਼, ਪਲੀਜ਼। ਥੈਂਕ ਯੂ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਇੱਕ ਮਿੰਟ ਵਿੱਚ ਵਾਈਂਡ ਅੱਪ ਕਰਨ ਲੱਗਿਆ ਹਾਂ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਕੁਝ ਨਾ ਕੁਝ, ਤੁਸੀਂ ਸਰਕਾਰ ਦੇ ਹੋ ਤੇ ਸਰਕਾਰ ਤੁਹਾਡੀ ਹੈ, ਸਾਨੂੰ ਤਾਂ ਕਈ ਵਾਰੀ ਤੁਸੀਂ ਵਿਰੋਧੀ ਧਿਰ ਦਾ ਸਮਝ ਕੇ ਤਿੰਨਾਂ ਮਿੰਟਾਂ ਬਾਅਦ ਹੀ ਕਹਿ ਦਿੰਦੇ ਹੋ, ਥੈਂਕ ਯੂ, ਥੈਂਕ ਯੂ। ਸਪੀਕਰ ਸਾਹਿਬ, ਕੋਈ ਗੱਲ ਨਹੀਂ ਪਰ ਮੈਂ ਇਹ ਜ਼ਰੂਰ ਕਹਿੰਦਾ ਹਾਂ ਕਿ ਗੁਰੂ ਨਾਨਕ ਸਾਹਿਬ ਦੇ ਦਰਸਾਏ ਮਾਰਗ ਤੇ ਚੱਲਣ ਲਈ ਸਿਰਫ ਇਥੋਂ ਸਪੀਕਰ ਤੋਂ ਬੋਲ ਕੇ ਨਾ ਚਲੇ ਜਾਇਓ, ਅੱਜ ਲਾਈਵ ਚਲਦਾ ਹੈ । ਸਪੀਕਰ ਸਾਹਿਬ, ਅੱਜ ਦੁਨੀਆਂ ਦੇ ਲੋਕ ਸਰਕਾਰ ਤੇ ਟਿੱਕ ਟਿਕੀ ਲਗਾ ਕੇ, ਆਸ ਰੱਖ ਕੇ ਬੈਠੇ ਹਨ, ਜੇ ਕੁਝ ਨਾ ਕਰ ਸਕੇ ਤਾਂ ਘੱਟੋ ਘੱਟ...

**Mr. Speaker** : Thank you. Sardar Tarsem Singh DC.

**ਸਰਦਾਰ ਬਲਵਿੰਦਰ ਸਿੰਘ ਬੈਂਸ**: ਹਵਾ ਨੂੰ ਸ਼ੁੱਧ ਕਰਨ ਲਈ ਕਿਤੇ ਨਾ ਕਿਤੇ ਚਾਰ dust collector ਲਗਾ ਦਿਓ, ਕਿਤੇ ਨਾ ਕਿਤੇ ਕਿਸੇ ਗਰੀਬ ਨੂੰ ਚਾਰ RO system ਲਗਾ ਦਿਓ ਤਾਂ ਕਿ ਪਾਣੀ ਸ਼ੁੱਧ ਮਿਲ ਸਕੇ।

**ਸਰਦਾਰ ਤਰਸੇਮ ਸਿੰਘ ਡੀ.ਸੀ.** : ਸਪੀਕਰ ਸਾਹਿਬ...

**ਸਰਦਾਰ ਬਲਵਿੰਦਰ ਸਿੰਘ ਬੈਂਸ (ਬਿਨਾਂ ਮਾਈਕ ਤੋਂ)**: ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਤੁਸੀਂ ਮੈਨੂੰ ਮਤੇ ਦਾ ਧੰਨਵਾਦ ਤਾਂ ਕਰਨ ਨਹੀਂ ਦਿੰਦੇ।

**ਮਾਨਯੋਗ ਸਪੀਕਰ** : ਫੇਰ ਤੁਸੀਂ ਉਸ ਗੱਲ ਤੇ ਆ ਜਾਓ। ਤੁਸੀਂ ਆ ਨਹੀਂ ਰਹੇ। ਉਸ ਗੱਲ ਤੇ ਆ ਜਾਓ।

**ਸਰਦਾਰ ਬਲਵਿੰਦਰ ਸਿੰਘ ਬੈਂਸ** : ਤੁਸੀਂ ਮਾਈਕ ਤਾਂ ਚਲਾ ਦਿਓ।

**ਮਾਨਯੋਗ ਸਪੀਕਰ** : ਚੱਲ ਗਿਆ।

**ਸਰਦਾਰ ਬਲਵਿੰਦਰ ਸਿੰਘ ਬੈਂਸ**: ਮੈਨੂੰ ਸਿਰਫ਼ 5-6 ਮਿੰਟ ਹੋਏ ਹਨ। ਤੁਸੀਂ ਇਸ ਹਾਊਸ ਦੇ ਸਤਿਕਾਰਯੋਗ ਮਾਲਕ ਹੋ। ਸਾਰਿਆਂ ਨੂੰ ਬਰਾਬਰ ਦੀ ਨਜ਼ਰ ਨਾਲ ਦੇਖਿਆ ਕਰੋ।

**ਮਾਨਯੋਗ ਸਪੀਕਰ** : ਤੁਹਾਨੂੰ 12 ਮਿੰਟ ਹੋ ਗਏ ਹਨ। ਪਹਿਲਾਂ ਤਾਂ ਆਪਣੇ ਆਪ ਨੂੰ correct ਕਰ ਲਓ।

**ਸਰਦਾਰ ਬਲਵਿੰਦਰ ਸਿੰਘ ਬੈਂਸ** : ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਮੈਂ ਅੰਤ ਵਿੱਚ ਜਿਹੜਾ ਮਤਾ ਮੇਰੇ ਪਾਤਸ਼ਾਹ ਦੀ ਯਾਦ ਵਿੱਚ, ਉਨ੍ਹਾਂ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਲੈ ਕੇ ਆਏ ਹਨ, ਮੈਂ ਉਸ ਮਤੇ ਦੀ ਹਮਾਇਤ ਕਰਦਾ ਹਾਂ ਪਰ ਸਪੀਕਰ ਸਾਹਿਬ, ਇਕ ਬੇਨਤੀ ਜ਼ਰੂਰ ਕਰਦਾ ਹਾਂ ਕਿ ਆਪਾਂ ਬਾਕੀਆਂ ਨੂੰ ਕਹਿੰਦੇ ਹਾਂ ਕਿ ਪੰਜਾਬੀ ਲਾਗੂ ਕਰੋ ਪਰ ਆਪਾਂ 18 ਲਾਈਨਾਂ ਪੰਜਾਬੀ ਵਿੱਚ ਨਹੀਂ ਬੋਲ ਸਕੇ। ਆਪਾਂ ਨੂੰ ਆਪਣੇ ਆਪ ਤੋਂ ਸ਼ੁਰੂ ਕਰਨਾ ਪੈਣਾ ਹੈ, ਨਹੀਂ ਤਾਂ –

Under Print
Not for Legal/Official use

*ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥*

ਕਿਤੇ ਉਹ ਗੱਲ ਨਾ ਹੋ ਜਾਵੇ। ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

**ਮਾਨਯੋਗ ਸਪੀਕਰ** : ਹਾਂ ਜੀ, ਸਰਦਾਰ ਤਰਸੇਮ ਸਿੰਘ ਡੀ.ਸੀ. ਸਾਹਿਬ।

**ਸਰਦਾਰ ਤਰਸੇਮ ਸਿੰਘ ਡੀ.ਸੀ.(ਅਟਾਰੀ, ਐਸ.ਸੀ.)** : ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਜੀ। ਮੈਨੂੰ ਅੱਜ ਇਸ ਬਹੁਤ ਹੀ ਮਹੱਤਵਪੂਰਨ ਦਿਨ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਨਾਲ ਹੀ ਲੀਡਰ ਆਫ ਦਿ ਹਾਊਸ ਕੈਪਟਨ ਅਮਰਿੰਦਰ ਸਿੰਘ ਜੀ, ਮੁੱਖ ਮੰਤਰੀ, ਪੰਜਾਬ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਬਹੁਤ ਹੀ ਵਧੀਆ ਮਤਾ ਲਿਆਂਦਾ ਹੈ ਜਿਸ ਨਾਲ ਸਾਡੇ ਇਸ ਹਾਊਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਤੇ ਬੋਲਣ ਦਾ ਮੌਕਾ ਮਿਲਿਆ ਹੈ। ਬਹੁਤ ਕੁਝ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਤੇ ਬੋਲਿਆ ਗਿਆ ਹੈ, ਬਹੁਤ ਚੰਗਾ ਲੱਗਿਆ ਹੈ। ਮੈਂ ਇਕ ਵਿਸ਼ੇ ਤੇ ਸ਼ੁਰੂ ਕਰਦਾ ਹਾਂ ਕਿ ਸੰਨ 1499 ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਪਹਿਲੀ ਉਦਾਸੀ ਭਰੀ ਸੀ ਅਤੇ ਉਸ ਸੰਨ 99 ਨੂੰ ਸ੍ਰੀ ਗੁਰੂ ਨਾਨਕ ਸਾਹਿਬ ਦਾ ਅਜਿਹਾ ਪ੍ਰਵਚਨ ਮਿਲਿਆ, ਅਜਿਹਾ ਉਸ ਨੂੰ ਕੋਈ ਪੁੰਨ ਦਾ ਕੰਮ ਕਰਕੇ ਮਿਲਿਆ ਹੈ ਕਿ ਪੰਜਾਬ ਦੀ ਹਿਸਟਰੀ ਵਿੱਚ ਸੰਨ 99 ਦਾ ਇਕ ਬਹੁਤ ਹੀ ਵਿਲੱਖਣ ਸਥਾਨ ਹੈ। ਸੰਨ 1499 ਵਿੱਚ ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਉਦਾਸੀ ਭਰੀ, ਉਸ ਤੋਂ 100 ਸਾਲ ਬਾਅਦ ਸੰਨ 1599 ਆਇਆ, ਜਿਸ ਵਿੱਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਤੋਂ ਪਹਿਲੇ ਗੁਰੂਆਂ ਦੀ ਅਤੇ ਭਗਤਾਂ ਦੀ ਬਾਣੀ ਇਕੱਠੀ ਕਰਕੇ ਸੰਨ 1599 ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ ਜਿਹੜੀ 1604 ਵਿੱਚ ਸੰਪੂਰਨ ਹੋਈ ਅਤੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਵਿੱਚ ਸਥਾਪਤ ਕੀਤਾ ਗਿਆ। ਸੰਨ 1499 ਤੋਂ 100 ਸਾਲ ਬਾਅਦ ਇਹ ਮੌਕਾ ਮਿਲਿਆ ਸੀ। ਉਸ ਤੋਂ ਬਾਅਦ ਸੰਨ 1699 ਆਇਆ। ਫੇਰ 100 ਸਾਲ ਬਾਅਦ ਉਨ੍ਹਾਂ ਸਾਰਿਆਂ ਅਸੂਲਾਂ ਨੂੰ ਲੈ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਪੰਥ ਦੀ ਸਥਾਪਨਾ ਕੀਤੀ ਜਿਹੜੀ ਕਿ ਸਿੱਖ ਇਤਿਹਾਸ ਵਿੱਚ ਬਹੁਤ ਹੀ ਮਹਾਨ ਅਤੇ ਬਹੁਤ ਹੀ ਕ੍ਰਾਂਤੀਕਾਰੀ ਕਦਮ ਸੀ। ਇਸ ਤੋਂ 100 ਸਾਲ ਬਾਅਦ 1799 ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਸੂਲਾਂ ਤੇ ਚਲਦਿਆਂ ਲਾਹੌਰ ਤੇ ਜਿੱਤ ਪ੍ਰਾਪਤ ਕੀਤੀ ਅਤੇ ਸਿੱਖ ਰਾਜ ਸਥਾਪਤ ਕੀਤਾ। ਫੇਰ ਉਸ ਤੋਂ 100 ਸਾਲ ਬਾਅਦ 1899 ਆਇਆ, ਇਤਿਹਾਸ ਵਿੱਚ ਜੋ ਲਿਖਿਆ ਹੈ, ਉਸ ਮੁਤਾਬਿਕ ਕੋਈ ਅਜਿਹੀ ਗੱਲ ਨਹੀਂ ਸੀ, ਭਾਈ ਕਾਨ੍ਹ ਸਿੰਘ ਨਾਭਾ ਨੇ ਇਕ ਬਹੁਤ ਵੱਡਾ ਗ੍ਰੰਥ ਲਿਖਿਆ- "ਹਮ ਹਿੰਦੂ ਨਹੀਂ।" ਜਿਸ ਤੇ ਬਹੁਤ ਕ੍ਰਿਟੀਸਿਜ਼ਮ ਵੀ ਹੋਇਆ ਲੇਕਿਨ ਇਹ ਸਾਰੀਆਂ ਘਟਨਾਵਾਂ ਸਿੱਖ ਇਤਿਹਾਸ ਵਿੱਚ ਬਹੁਤ ਅਹਿਮ ਸਥਾਨ ਰੱਖਦੀਆਂ ਹਨ। ਫੇਰ ਸਾਡੇ ਸਮੇਂ ਵਿੱਚ 1999 ਵਿੱਚ ਜਦੋਂ ਅਸੀਂ ਖਾਲਸਾ ਪੰਥ ਦਾ 300 ਸਾਲਾ ਮਨਾ ਰਹੇ ਸੀ, ਮੈਂ ਬੜੀ ਫਰੋਲਣਾ ਕੀਤੀ ਹੈ ਪਰ ਮੈਨੂੰ ਕੋਈ ਇਹੋ ਜਿਹੀ ਦੱਸਣਯੋਗ ਗੱਲ ਨਹੀਂ ਮਿਲੀ ਕਿ 1999 ਵਿੱਚ ਆਪਾਂ ਕੋਈ ਪ੍ਰਾਪਤੀ ਕੀਤੀ ਹੋਵੇ।

ਅਕਾਲੀ ਦਲ ਦੀ ਉਦੋਂ ਸਰਕਾਰ ਸੀ, ਮੈਂ ਪੁਲੀਟੀਕਲੀ ਕੋਈ ਗੱਲ ਕਹਿਣੀ ਨਹੀਂ ਚਾਹੁੰਦਾ ਪਰ ਅਸੀਂ ਆਪਣੀਆਂ ਆਪਣੀਆਂ ਕਿੜਾਂ ਕੱਢਣ ਦੇ ਮਾਮਲੇ ਵਿੱਚ ਸੰਨ 1999 ਗਵਾ ਲਿਆ। ਸਾਨੂੰ ਕੁਝ ਕਹਿਣ ਨੂੰ ਲੱਭਦਾ ਨਹੀਂ ਕਿ ਸੰਨ 1999 ਵਿੱਚ ਜਦੋਂ ਇੰਨਾ ਮਹਾਨ ਦਿਨ ਸੀ, ਅਸੀਂ ਕੀ ਕੀਤਾ ਲੇਕਿਨ ਮੈਂ ਇਕ ਗੱਲ ਦੀ ਗੁਜਾਰਿਸ਼ ਕਰਦਾ ਹਾਂ ਕਿ ਜੋ ਉਦੋਂ ਨਹੀਂ ਹੋ ਸਕਿਆ, ਅੰਗਰੇਜ਼ੀ ਦੀ ਕਹਾਵਤ ਹੈ ਕਿ those who don't learn from History, they are condemn to repeat it. ਸੋ, ਮੇਰੀ ਗੁਜਾਰਿਸ਼ ਇਹ ਹੈ ਕਿ ਸਾਲ 1999 ਵਿੱਚ ਕੁਝ ਨਹੀਂ ਕਰ ਪਾਏ। ਆਪਣੀਆਂ ਆਪਣੀਆਂ ਕਿੜਾਂ ਕੱਢਦੇ ਰਹੇ, ਕਿਸੇ ਤੋਂ ਜੋ ਅਕਾਲ ਤਖਤ ਦਾ ਹੁਕਮ ਸੀ, ਉਸ ਦੀ ਵੀ ਕੁਤਾਹੀ ਹੋ ਗਈ, ਬੜਾ ਕੁਝ ਹੋਇਆ। ਲੇਕਿਨ ਮੈਂ ਬੇਨਤੀ ਕਰਦਾ ਹਾਂ ਕਿ ਉਸ ਤੋਂ ਸਬਕ ਸਿੱਖ ਕੇ ਘੱਟੋ-ਘੱਟ ਜੋ ਆਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਦਿਨ ਹੈ, ਇਸ ਨੂੰ ਆਪਾਂ ਕਿਸੇ ਇਹੋ ਜਿਹੇ ਤਰੀਕੇ ਨਾਲ ਕਰੀਏ, ਨਾ ਕਿ ਆਪਣੀਆਂ ਆਪਣੀਆਂ ਕਿੜਾਂ ਕੱਢੀਏ। ਚੰਨੀ ਜੀ ਨੇ ਬਹੁਤ ਵਧੀਆ ਦੱਸਿਆ ਕਿ 11 ਤਾਰੀਕ ਨੂੰ ਅਸੀਂ ਆ ਜਾਵਾਂਗੇ ਅਤੇ 12 ਨੂੰ ਤੁਸੀਂ ਆ ਜਾਵੋ Where is the difficulty? ਸੋ, ਜੇ ਆਪਾਂ "ਮੈਂ ਨਾ ਮਾਨੂੰ" ਵਾਲੀ ਗੱਲ ਤੇ ਹੀ ਰਹੇ ਤਾਂ ਫਿਰ ਸਾਲ 1999 ਵਾਲੀ ਗੱਲ ਹੁਣ ਵੀ ਹੋ ਜਾਣੀ ਹੈ। ਆਪਾਂ ਜਿੰਨਾ ਮਰਜ਼ੀ ਪ੍ਰਚਾਰ ਕਰੀਏ, ਜਿੰਨਾ ਮਰਜ਼ੀ ਇਕੱਠ ਕਰੀਏ ਜਾਂ ਹੋਰ ਕੁਝ ਵੀ ਕਰੀਏ, ਆਪਾਂ ਇਸ ਦਿਨ ਨੂੰ ਯਾਦ ਰੱਖਣ ਵਾਸਤੇ ਕੋਈ ਬਹੁਤ ਵੱਡੀ ਮਹਾਨ ਗੱਲ ਨਹੀਂ ਕਰ ਰਹੇ। ਸੋ, ਜਿਥੋਂ ਤੱਕ ਬਹੁਤ ਬੁਲਾਰਿਆਂ ਨੇ, ਮੇਰੇ ਵੀਰਾਂ ਨੇ ਬੋਲਿਆ ਹੈ, ਗੁਰਬਾਣੀ ਦੀ ਤੁਕ ਹੈ:

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।।*

ਮੇਰਾ ਐਂਗਲ ਵੱਖਰਾ ਹੈ ਕਿ ਗੁਰੂ ਮਹਾਰਾਜ ਨੇ ਸਿੰਬੋਲੀਕਲੀ ਪਵਨ ਦੀ ਤੁਲਨਾ ਗੁਰੂ ਨਾਲ ਕੀਤੀ ਹੈ, ਪਾਣੀ ਨੂੰ ਪਿਤਾ ਨਾਲ ਅਤੇ ਮਾਤਾ ਨੂੰ ਧਰਤੀ ਨਾਲ, ਤੁਲਨਾ ਕਰਕੇ ਦੱਸਿਆ ਹੈ। ਲੇਕਿਨ ਜੇ ਅੱਜ ਵੇਖਿਆ ਜਾਵੇ ਤਾਂ ਆਪਾਂ ਪਾਉਣ, ਪਾਣੀ ਤੇ ਧਰਤੀ ਨੂੰ ਛੱਡ ਕੇ, ਜਿਨ੍ਹਾਂ ਨੂੰ ਸਿੰਬਲ ਦੇ ਤੌਰ ਤੇ ਵਰਤਿਆ ਸੀ ਕਿ ਇਨ੍ਹਾਂ ਦੇ ਭੈਅ ਕਰਕੇ, ਇਨ੍ਹਾਂ ਦੇ ਡਰ ਕਰਕੇ ਚੀਜ਼ਾਂ ਨੂੰ ਬਚਾ ਕੇ ਰੱਖਣਗੇ, ਆਪਾਂ ਤਾਂ ਉਨ੍ਹਾਂ ਗੁਰੂ, ਪਿਤਾ ਤੇ ਮਾਤਾ ਨੂੰ ਵੀ ਨਹੀਂ ਛੱਡਿਆ। ਅੱਜ ਮਾਵਾਂ ਨੂੰ ਗੋਲੀਆਂ ਮਾਰ ਰਹੇ ਹਨ, ਬਜ਼ੁਰਗ ਘਰੋਂ ਕੱਢ ਦਿੱਤੇ ਹਨ, ਇੱਕ ਪਾਸੇ ਤਾਂ ਆਪਾਂ ਕਹਿੰਦੇ ਹਾਂ ਕਿ ਮਾਤਾ ਪਿਤਾ ਦੀ ਸੇਵਾ ਬਹੁਤ ਮਹਾਨ ਸੇਵਾ ਹੈ। ਜਿਹੜਾ ਕੋਈ ਆਪਣੇ ਮਾਤਾ ਪਿਤਾ ਦੀ ਸੇਵਾ ਨਹੀਂ ਕਰ ਸਕਿਆ, ਉਨ੍ਹਾਂ ਦੀ ਸੇਵਾ ਸੰਭਾਲ ਨਹੀਂ ਕਰ ਸਕਿਆ, ਮੈਂ ਕਿਸੇ ਅਜਿਹੇ ਨੂੰ ਜ਼ਿੰਦਗੀ ਵਿੱਚ ਉਚੇ ਉਠਦੇ ਨਹੀਂ ਦੇਖਿਆ। ਆਪਾਂ ਧਰਤੀ ਤੇ ਦੇਖ ਹੀ ਰਹੇ ਹਾਂ ਕਿ ਕੀ ਬਣ ਰਿਹਾ ਹੈ। ਸੋ, ਮੇਰੇ ਕਹਿਣ ਦਾ ਭਾਵ ਹੈ ਕਿ ਪਹਿਲਾਂ ਇਹੋ ਜਿਹੇ ਸੰਸਕਾਰ ਨਵੀਂ ਪੀੜ੍ਹੀ ਅਤੇ ਆਪਣੇ ਬੱਚਿਆਂ ਨੂੰ ਦੇਈਏ ਕਿ ਉਹ ਮਾਂ ਪਿਉ ਦੀ ਸੰਭਾਲ ਜ਼ਰੂਰ ਕਰਨ, ਜੇ ਧਰਤੀ ਦੀ ਸੰਭਾਲ ਵੀ ਕਰ ਸਕਦੇ ਹਨ ਤਾਂ ਸੰਭਾਲਣ। ਆਪਾਂ ਗੁਰੂ ਵੱਲ ਨੂੰ ਪਿੱਠ ਕਰੀ ਬੈਠੇ ਹਾਂ। ਆਪਾਂ ਜੋ ਮਰਜ਼ੀ ਕਹੀਏ, ਆਪਾਂ ਰਸਮੋ-ਰਸਮੀ ਜਾਂਦੇ ਹਾਂ ਅਤੇ ਮੱਥਾ ਟੇਕ ਕੇ ਵਾਪਸ ਆ ਜਾਂਦੇ ਹਾਂ ਕਿ ਉਹ ਵੀ ਆਪਣੇ ਭੋਗ ਤੇ ਆਏ ਸੀ,

ਆਪਾਂ ਵੀ ਜਾ ਆਈਏ। ਇਨ੍ਹਾਂ ਦੋ ਲਾਈਨਾਂ ਤੇ ਕੋਈ ਵੀ ਅਮਲ ਨਹੀਂ ਕਰਦਾ, ਜੇ ਕੋਈ ਅਮਲਾ ਕਰਦਾ ਹੋਵੇ ਤਾਂ ਮੈਨੂੰ ਦੱਸੇ।

ਜਿੱਥੇ ਆਪਾਂ ਔਰਤ ਦੀ ਗੱਲ ਕੀਤੀ ਹੈ। ਗੁਰੂ ਸਾਹਿਬ ਨੇ ਉਦੋਂ ਕਿਹਾ ਸੀ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।।*

ਅੱਜ ਕੀ ਹਾਲਤ ਹੈ? ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਤਾਂ ਕਿਹਾ ਹੈ ਕਿ ਔਰਤ ਈਮਾਨ ਹੈ। ਭਾਈ ਗੁਰਦਾਸ ਜੀ ਨੇ ਵੀ ਬਹੁਤ ਕੁਝ ਲਿਖਿਆ ਹੈ। ਅੱਜ ਦੇ ਸਮਾਗਮ ਵਿੱਚ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਗੱਲ ਬਿਲਕੁਲ ਸਪੱਸ਼ਟ ਕਰ ਦਿੱਤੀ ਸੀ। ਉਨ੍ਹਾਂ ਨੇ ਕਿਹਾ ਸੀ ਕਿ ਕੁੜੀਮਾਰ ਤੇ ਨੜੀਮਾਰ ਨਾਲ ਮੇਰੇ ਸਿੱਖ ਦਾ ਕੋਈ ਸਬੰਧ ਨਹੀਂ ਹੋਵੇਗਾ। ਸੋ ਕਿਉ ਮੰਦਾ ਆਖੀਐ, ਇਹ ਗੱਲ ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਵਿੱਚ ਹੈ। ਹਿੰਦੁਸਤਾਨ ਵਿੱਚ ਪੰਜਾਬੀ ਕਦੇ ਐਗਰੀਕਲਚਰ ਵਿੱਚ, ਕਦੇ ਸਪੋਰਟਸ ਵਿੱਚ, ਕਦੇ ਬਹਾਦਰੀ ਵਿੱਚ ਇੱਕ ਨੰਬਰ ਤੇ ਸੀ, ਪੰਜਾਬੀ ਪਹਿਲਾਂ ਹਰ ਕੰਮ ਵਿੱਚ ਇੱਕ ਨੰਬਰ ਤੇ ਸੀ। ਅੱਜ ਹਿੰਦੁਸਤਾਨ ਵਿੱਚ ਨਵਜੰਮੀਆਂ ਕੁੜੀਆਂ ਮਾਰਨ ਵਿੱਚ ਪੰਜਾਬੀ ਵੀ ਸ਼ਾਮਲ ਹਨ। ਆਪਾਂ ਗੁਰੂ ਨਾਨਕ ਸਾਹਿਬ ਦੇ ਔਰਤ ਪ੍ਰਤੀ ਫਲਸਫੇ ਤੇ ਕੀ ਇਹ ਅਮਲ ਕੀਤਾ ਹੈ ਕਿ ਆਪਾਂ ਅੱਜ ਕੁੜੀਆਂ ਮਾਰਨ ਵਿੱਚ ਸ਼ਾਮਲ ਹਾਂ? ਦੂਜਾ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਉਪਦੇਸ਼ ਦਿੱਤੇ ਸੀ, ਜਦੋਂ ਖਾਲਸਾ ਪੰਥ ਦੀ ਸਥਾਪਨਾ ਕੀਤੀ ਹੈ, ਉਨ੍ਹਾਂ ਨੇ ਕਿਹਾ ਸੀ ਕਿ ਜਦੋਂ ਦੁਸ਼ਮਣ ਤੇ ਵਿਜੈ ਪ੍ਰਾਪਤ ਹੋ ਜਾਵੇ ਤਾਂ ਔਰਤ ਨਾਲ ਬਹੁਤ ਦੁਰਵਿਵਹਾਰ ਹੁੰਦਾ ਹੈ, ਜੇਤੂ ਫੌਜਾਂ ਵਲੋਂ ਔਰਤਾਂ ਦਾ ਬਹੁਤ ਅਪਮਾਨ ਕੀਤਾ ਜਾਂਦਾ ਹੈ, ਉਨ੍ਹਾਂ ਨੇ ਸਿੱਖਾਂ ਨੂੰ ਕਿਹਾ ਸੀ ਕਿ ਕਿਸੇ ਮੁਸਲਮਾਨ ਔਰਤ ਦੇ ਨਾਲ ਕੋਈ ਵੀ ਦੁਰਵਿਵਹਾਰ ਨਹੀਂ ਕਰਨਾ। ਉਨ੍ਹਾਂ ਨੇ ਮੁਸਲਮਾਨ ਔਰਤ ਲਫਜ਼ ਕਿਹਾ ਸੀ, ਉਨ੍ਹਾਂ ਨੇ ਸਾਰੀਆਂ ਔਰਤਾਂ ਨਹੀਂ ਸੀ ਕਿਹਾ, ਮਤਲਬ ਕਿ ਆਪਾਂ ਮੁਸਲਮਾਨਾਂ ਨਾਲ ਹੀ ਲੜਨਾ ਹੈ। ਅੱਜ ਜਦੋਂ ਆਪਾਂ ਹਿੰਦੁਸਤਾਨ ਵਿੱਚ ਵੇਖਦੇ ਹਾਂ ਕਿ ਛੋਟੀਆਂ ਛੋਟੀਆਂ ਬੱਚੀਆਂ, ਜਵਾਨ, ਦੂਜਾ ਤੀਜਾ, ਕੀ ਅੰਧਕਾਰ ਮੱਚਿਆ ਹੋਇਆ ਹੈ? ਕਿੰਨਾ-ਕੁ ਆਪਾਂ ਅਮਲ ਕਰਦੇ ਹਾਂ? ਗੁਰੂ ਸਾਹਿਬ ਨੇ ਤਾਂ ਉਨ੍ਹਾਂ ਲਈ ਵੀ ਵਰਜਿਆ ਸੀ, ਅੱਜ ਤਾਂ ਕੁਝ ਲੋਕ ਆਪਣੀਆਂ ਵੀ ਨਹੀਂ ਛੱਡਦੇ।

ਸੋ, ਜੇ ਅਗਲੇ ਪੁਆਇੰਟ ਜਾਤ-ਪਾਤ ਤੇ ਆਈਏ, ਮੈਂ ਇਹ ਕਹਿੰਦਾ ਹਾਂ, Sri Guru Nanak Dev ji is the only Prophet in the world who has denounced un-touchability and castism. ਅੱਜ ਜਿੰਨਾ ਬੜਾਵਾ ਆਪਾਂ ਦੇ ਰਹੇ ਹਾਂ, ਮੈਨੂੰ ਲਗਦਾ ਇੰਨਾ ਉਦੋਂ ਵੀ ਨਹੀਂ ਹੋਣਾ, ਜਦੋਂ ਗੁਰੂ ਸਾਹਿਬ ਨੇ ਰੋਕਿਆ ਹੋਵੇਗਾ। ਆਪਾਂ ਸਾਰੇ ਇੱਥੇ ਬੈਠੇ ਹਾਂ। ਮੈਨੂੰ ਮੁਆਫ ਕਰਨਾ, ਜੇ ਕਿਸੇ ਨੂੰ ਮੇਰੀ ਕਿਸੇ ਗੱਲ ਦੀ ਕੋਈ ਤਕਲੀਫ ਹੋਵੇ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕਿਹਾ ਸੀ ਕਿ ਮਰਦ ਆਪਣੇ ਨਾਮ ਦੇ ਨਾਲ "ਸਿੰਘ" ਲਿਖੇਗਾ ਤੇ ਔਰਤ ਆਪਣੇ ਨਾਮ ਦੇ ਨਾਲ "ਕੌਰ" ਲਿਖੇਗੀ, ਕੋਈ ਸਬ-ਕਾਸਟ ਜਾਂ

Under Print
Not for Legal/Official use

ਕਾਸਟ ਨਹੀਂ ਲਿਖੇਗੀ ਪਰ ਅੱਜ ਆਪਾਂ ਆਪਣਾ ਨਾਮ ਤਾਂ ਭਾਵੇਂ ਛੰਟੀ ਬੰਟੀ ਜੋ ਮਰਜ਼ੀ ਲਿਖ ਲਈਏ ਪਰ "ਸਿੰਘ" ਤੇ "ਕੌਰ" ਛੋਟੇ ਅੱਖਰਾਂ ਵਿਚ ਲਿਖਦੇ ਹਾਂ ਪਰ ਆਪਣੀ ਕਾਸਟ ਗਿੱਲ, ਸਿੱਧੂ, ਸੰਧੂ, ਬਰਾੜ ਵੱਡੇ ਅੱਖਰਾਂ ਵਿਚ ਲਿਖਦੇ ਹਾਂ ਤਾਂ ਕਿ ਪਤਾ ਲਗ ਜਾਵੇ ਕਿ ਅਸੀਂ ਜੱਟ ਹਾਂ। ਕੀ ਇਹ ਕੁਤਾਹੀ ਨਹੀਂ ਹੈ? ਸੌਦੇ ਵਾਲੇ ਸਾਧ ਨੇ ਗੁਰੂ ਸਾਹਿਬ ਨਾਲ ਰਲਦੀ-ਮਿਲਦੀ ਪੁਸ਼ਾਕ ਪਾਈ ਸੀ ਤਾਂ ਸਾਰਾ ਪੰਜਾਬ ਉਸ ਦੇ ਗਲ ਪੈ ਗਿਆ ਸੀ, ਪੈਣਾ ਵੀ ਚਾਹੀਦਾ ਸੀ ਪਰ ਇਨ੍ਹਾਂ ਨੂੰ ਤਾਂ ਕੋਈ ਨਹੀਂ ਟੋਕਦਾ ਕਿ ਤੁਸੀਂ ਆਪਣੀਆਂ ਜਾਤਾਂ ਵੱਡੇ ਅੱਖਰਾਂ ਵਿਚ ਕਿਉਂ ਲਿਖਦੇ ਹੋ। ਜਾਤ-ਪਾਤ ਨੂੰ ਨਾਮ ਨਾਲ ਨਹੀਂ ਲਿਖਣਾ ਚਾਹੀਦਾ। ਅੱਜ ਸਪੀਕਰਾਂ ਤੇ ਜਿੰਨੇ ਵੀ ਗਾਣੇ ਚੱਲਦੇ ਹਨ, ਉਨ੍ਹਾਂ ਦੀ ਇਕ ਇਕ ਲਾਈਨ ਵਿਚ ਤਿੰਨ-ਤਿੰਨ ਵਾਰੀ ਜੱਟ ਸ਼ਬਦ ਆਉਂਦਾ ਹੈ, ਇਸ ਬਾਰੇ ਕੋਈ ਨਹੀਂ ਬੋਲਦਾ। ਉਨ੍ਹਾਂ ਤੇ ਰੋਕ ਲਾਉਣੀ ਚਾਹੀਦੀ ਹੈ। ਅਸੀਂ ਸੁਣਦੇ ਰਹਿੰਦੇ ਹਾਂ ਤੇ ਤਾੜੀ ਵੀ ਮਾਰਦੇ ਹਾਂ ਪਰ ਇਸ ਦਾ ਨੁਕਸਾਨ ਹੋ ਰਿਹਾ ਹੈ, ਜੱਟ ਤੇ ਬਹੁਤ ਨੈਗੇਟਿਵ ਪ੍ਰਭਾਵ ਪੈ ਰਿਹਾ ਹੈ। ਫਿਲਮ ਵਿਚ ਦਿਖਾਉਂਦੇ ਹਨ ਕਿ ਕਿਸੇ ਜੱਟ ਨੇ 25 ਏਕੜ ਵਿਚ ਕੋਠੀ ਪਾਈ ਹੈ, ਦੋ ਜੀਪਾਂ ਇਧਰੋਂ ਆਉਂਦੀਆਂ ਨੇ, ਦੋ ਜੀਪਾਂ ਉਧਰੋਂ ਆਉਂਦੀਆਂ ਤੇ ਸਕੌਚ ਪੀ ਕੇ ਮੌਜਾਂ ਕਰਦੇ ਹਨ। ਜਿਹੜੇ ਜੱਟ ਕੋਲ ਦੋ ਕਿੱਲੇ ਹੁੰਦੇ ਹਨ, ਉਹ ਸੋਚਦਾ ਹੈ ਕਿ **ਅਸੀਂ ਵੀ ਜੱਟ ਹਾਂ ਪਰ ਇਹ ਕਿੱਥੇ ਰਹਿੰਦੇ ਹਨ। ਇਹ ਸਭ ਦੇਖ ਸੁਣ ਕੇ ਉਸ ਕੋਲ ਦੋ ਹੀ ਵਿਕਲਪ ਰਹਿ ਜਾਂਦੇ ਹਨ ਜਾਂ ਤਾਂ ਪੁੜੀ ਲੈ ਕੇ ਪੈ ਜਾਵੇ ਜਾਂ ਫਿਰ ਕਿਸੇ ਦੀ ਗੱਡੀ ਨੂੰ ਚੋਰੀ ਕਰਕੇ ਲੈ ਜਾਵੇ।

**ਸਰਦਾਰ ਜੈ ਕਿਸ਼ਨ ਸਿੰਘ:** ਸਪੀਕਰ ਸਾਹਿਬ, ਮੈਂਬਰ ਸਾਹਿਬ ਤੋਂ ਗਲਤੀ ਨਾਲ ਗਾਲ ਨਿਕਲ ਗਈ ਹੈ, ਇਸ ਨੂੰ ਐਕਸਪੰਜ ਕਰ ਦਿਓ।

**ਮਾਨਯੋਗ ਸਪੀਕਰ:** ਐਕਸਪੰਜ ਕਰ ਦਿਓ ਜੀ।

**ਸਰਦਾਰ ਤਰਸੇਮ ਸਿੰਘ ਡੀ.ਸੀ.:** ਸੌਰੀ, I am so sorry ਮੈਂ ਮੁਆਫੀ ਮੰਗਦਾ ਹਾਂ ਜੀ। ਸਪੀਕਰ ਸਾਹਿਬ, ਦੇਸ਼ ਦਾ ਪ੍ਰਧਾਨ ਮੰਤਰੀ ਇਕ ਲੱਖ ਦੀ ਭੀੜ ਵਿਚ ਸਟੇਜ ਤੋਂ ਬੋਲਦਾ ਹੋਇਆ ਕਹਿੰਦਾ ਹੈ ਕਿ ਜਿਹੜੇ ਗਟਰ ਸਾਫ ਕਰਦੇ ਹਨ, ਜਿਹੜੇ ਆਪਣੇ ਸਿਰਾਂ ਤੇ ਗੰਦਗੀ ਢੋਂਹਦੇ ਹਨ। ਜਦੋਂ ਇਹ ਗੰਦਗੀ ਸਿਰ ਤੇ ਚੁੱਕਦੇ ਹਨ ਤਾਂ ਇਹ ਪ੍ਰਮਾਤਮਾ ਦੇ ਬੜੇ ਲਾਗੇ ਹੁੰਦੇ ਹਨ, ਇਨ੍ਹਾਂ ਨੂੰ ਬੜੀ ਮਾਨਸਿਕ ਸ਼ਾਂਤੀ ਤੇ ਖੁਸ਼ੀ ਮਿਲਦੀ ਹੈ। What is this? 21ਵੀਂ ਸਦੀ ਵਿਚ ਜਿਹੜਾ ਸਿਰ ਤੇ ਗੰਦ ਢੋਂਹਦਾ ਹੈ, ਉਸਨੂੰ ਕਾਹਦੀ ਮਾਨਸਿਕ ਸ਼ਾਂਤੀ ਮਿਲਦੀ ਹੈ, ਕਾਹਦੀ ਖੁਸ਼ੀ ਮਿਲਦੀ ਹੈ ਤੇ ਕਾਹਦਾ ਉਹ ਪ੍ਰਮਾਤਮਾ ਦੇ ਲਾਗੇ ਹੁੰਦਾ ਹੈ। ਜੇਕਰ ਅਜਿਹਾ ਹੈ ਤਾਂ ਫਿਰ ਸਾਰੇ ਹੀ ਕਿਉਂ ਨਹੀਂ ਗਟਰਾਂ ਵਿਚ ਚੁੱਬੀਆਂ ਲਗਾ ਲੈਂਦੇ, ਤੀਰਥਾਂ ਤੇ ਜਾਣ ਦੀ ਕੀ ਲੋੜ ਹੈ। ਜਦੋਂ ਕੁਝ ਜਥੇਬੰਦੀਆਂ ਨੇ ਰੌਲਾ ਪਾਇਆ ਤਾਂ ਪ੍ਰਧਾਨ ਮੰਤਰੀ ਜੀ ਨੇ ਇਕ ਸਕੁਐਂਜਰ ਨੂੰ

** Expunged as ordered by the Chair.

ਕੁਰਸੀ ਤੇ ਬਿਠਾ ਲਿਆ ਤੇ ਆਪ ਭੁੰਜੇ ਬੈਠ ਗਏ ਤੇ ਕਹਿੰਦੇ ਕਿ ਮੈਂ ਤੁਹਾਡੇ ਪੈਰ ਧੋਣੇ ਹਨ। This is also not fare. ਇਸ ਦਾ ਮਤਲਬ ਹੈ ਕਿ ਤੁਸੀਂ ਆਪਣਾ ਕੰਮ ਚਾਲੂ ਰੱਖੋ, ਵੇਖੋ ਤੁਹਾਡੇ ਪੈਰ ਧੋਤੇ ਜਾ ਰਹੇ ਹਨ, ਤੁਸੀਂ ਕਿਤੇ ਇਹ ਕੰਮ ਬੰਦ ਨਾ ਕਰ ਦੇਣਾ। ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਗੱਲ ਹੈ।

**ਮਾਨਯੋਗ ਸਪੀਕਰ:** ਤੁਸੀਂ ਵਾਈਂਡ-ਅੱਪ ਕਰੋ ਜੀ।

**ਸਰਦਾਰ ਤਰਸੇਮ ਸਿੰਘ ਡੀ.ਸੀ.:** ਸਪੀਕਰ ਸਾਹਿਬ, ਦੋ ਚਾਰ ਮਿੰਟ ਹੋਰ ਦਿਉ ਜੀ।

**ਮਾਨਯੋਗ ਸਪੀਕਰ:** ਤੁਸੀਂ ਬੋਲਦੇ ਚੰਗਾ ਹੋ ਪਰ ਟਾਈਮ ਦੀ ਘਾਟ ਹੈ।

**ਸਰਦਾਰ ਤਰਸੇਮ ਸਿੰਘ ਡੀ.ਸੀ.:** ਸਪੀਕਰ ਸਾਹਿਬ, For the first time in the history of this sub-continent, it was Sri Guru Nanak Dev Ji who taught the lesson of patriotism and unity to the Society, divided in casteism and in many mythological Gods. It was he who taught the Indians to live with dignity and glory. He said:

*ਜੇ ਜੀਵੈ ਪਤਿ ਲਥੀ ਜਾਇ।।*

*ਸਭੁ ਹਰਾਮੁ ਜੇਤਾ ਕਿਛੁ ਖਾਇ।।*

He is the born prophet, the last, final and ultimate prophet of God, in whom, the earlist prophets found their completion and totality and prophet-hood found its crown. He gave the realization of Truth i.e. God, who is one and the only one. Sri Guru Nank Dev Ji preached equality of men more than two centuries before the birth of Rousseau and rationalized religion long before Europe has heard of Descartes or Spinoza. His voice against the predominance of the priestly classes preceded Voltaire's crusade against the ecclesiastical despotism of France clergy. ਸੋ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਦੁਨੀਆਂ ਵਿੱਚ ਕਿਸੇ ਨੂੰ ਇਹ ਗੱਲ ਪਤਾ ਨਹੀਂ ਸੀ ਕਿ ਚੰਦ ਇੱਕ ਹੈ, ਸੂਰਜ ਇੱਕ ਹੈ, ਉਦੋਂ ਗੁਰੂ ਸਾਹਿਬ ਨੇ ਇਨ੍ਹਾਂ ਦੀ existence ਨੂੰ ਬਹੁਤ ਵੱਡਾ ਹੁਲਾਰਾ ਦਿੱਤਾ ਅਤੇ ਕਿਹਾ:

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥*

**Mr. Speaker:** Thank You, thank You, thank You.

**ਸਰਦਾਰ ਤਰਸੇਮ ਸਿੰਘ ਡੀ.ਸੀ:** ਇਸ ਤੋਂ ਬਾਅਦ ਸਿਰਫ ਇੱਕ ਮਿੰਟ ਜੀ। Sir, Sri Guru Nanak Dev Ji was a strict Monotheist. He absolutely condemned escaticism. ਇਹ ਜਿਹੜੇ ਪਰਿਵਾਰ ਤੋਂ ਬਿਨਾਂ ਨਾਂਗੇ ਤੁਰੇ ਫਿਰਦੇ ਹਨ। He said that ਬੰਦੇ ਨੂੰ ਦੁਨੀਆ ਤੋਂ ਇਸ ਤਰ੍ਹਾਂ ਦੀ detachment ਨਹੀਂ ਹੋਣੀ ਚਾਹੀਦੀ ਹੈ। ਉਹ ਜੋਗੀ ਦੀ ਤਰ੍ਹਾਂ ਰਹੇ ਲੇਕਿਨ ਉਸ ਦੇ ਨਾਲ-ਨਾਲ ਉਹ ਆਪਣੇ ਪਰਿਵਾਰ ਵਿੱਚ ਵੀ ਰਹਿ ਸਕੇ। ਇਸ ਨੂੰ ਜੋਗ ਮਹਿ ਰਾਜ ਉਨ੍ਹਾਂ ਨੇ ਕਿਹਾ ਹੈ। ਅਖੀਰ ਵਿੱਚ ਮੈਂ ਇਹ ਕਹਿੰਦਾ ਹਾਂ ਕਿ ਗੁਰੂ ਸਾਹਿਬ ਦਾ ਜਿਹੜਾ ਮੈਸੇਜ ਹੈ which he has conveyed to the masses which he gave to ਸਮੁੱਚੀ ਮਾਨਵਤਾ, ਉਨ੍ਹਾਂ ਨੇ ਤਿੰਨ commandments ਦੇ ਵਿੱਚ ਇਸ ਨੂੰ ਸਮ-ਅਪ ਕੀਤਾ ਹੈ, ਉਨ੍ਹਾਂ ਨੇ ਕਿਹਾ "ਕਿਰਤ ਕਰੋ" "ਨਾਮ ਜਪੋ" ਤੇ "ਵੰਡ ਛਕੋ"। Sir, thank you very much. I am very thankful to the House who listened to me and I am very sorry for that ਜਿਹੜੀ ਵਿੱਚ ਮੇਰੇ ਕੋਲ ਗਲਤੀ ਹੋ ਗਈ ਸੀ। ਥੈਂਕ ਯੂ।

**Mr. Speaker:** You spoke well.

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਗਰਾਓਂ, ਐਸ.ਸੀ):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ 2 ਮਿੰਟ ਦਾ ਸਮਾਂ ਦਿੱਤਾ ਹੈ। ਮੈਂ ਆਪਣੇ ਆਪ ਨੂੰ ਬਹੁਤ ਹੀ ਭਾਗਸ਼ਾਲੀ ਸਮਝਦੀ ਹਾਂ ਕਿ ਅਸੀਂ ਵੀ 550 ਸਾਲਾ ਦੇ ਵਿੱਚ ਸ਼ਾਮਲ ਹਾਂ। ਪਤਾ ਨਹੀਂ ਅਗਲੇ ਸਮੇਂ ਤੱਕ ਕਿੱਥੇ ਹੋਵਾਂਗੇ, ਕਿੱਥੇ ਨਹੀਂ। ਗੁਰੂ ਸਾਹਿਬ ਦੇ ਆਦੇਸ਼ ਮੁਤਾਬਿਕ ਅਸੀਂ 84 ਲੱਖ ਜੂਨਾਂ ਭੁਗਤਣੀਆਂ ਹਨ। ਪਰਮਾਤਮਾ ਨੇ ਸਾਨੂੰ ਇਹ ਮਾਨੁਖ ਦੇਹ ਬਖਸ਼ੀ, ਜਿਸ ਦੇ ਵਿੱਚ ਅਸੀਂ ਇਹ ਭਾਗ ਸਮਾਂ ਪ੍ਰਾਪਤ ਕੀਤਾ ਹੈ ਅਤੇ ਅਸੀਂ ਸ਼ਾਮਲ ਹੋ ਰਹੇ ਹਾਂ ਪਰ ਸਪੀਕਰ ਸਾਹਿਬ, ਦੁੱਖ ਤਾਂ ਇਸ ਗੱਲ ਦਾ ਥੋੜ੍ਹਾ ਜਿਹਾ ਲੱਗਦਾ ਹੈ ਕਿ ਅਸੀਂ ਜੇ ਆਮ ਸੰਗਤ ਨੂੰ ਇਹ ਦੱਸਣਾ ਹੋਵੇ ਕਿ ਪੰਜਾਬ ਸਰਕਾਰ ਵੱਲੋਂ ਜਾਂ ਕਿਸੇ ਵੀ ਸਿਰਮੌਰ ਸੰਸਥਾਂ ਵੱਲੋਂ ਤੁਹਾਨੂੰ ਕੌਣ represent ਕਰੇਗਾ ਤਾਂ ਸਾਡੇ ਕੋਲ ਕੋਈ ਜਵਾਬ ਨਹੀਂ ਹੈ। ਬੇਸ਼ੱਕ ਅਸੀਂ ਇੱਧਰ ਵੀ ਜਾਵਾਂਗੇ ਅਤੇ ਉੱਧਰ ਵੀ ਜਾਵਾਂਗੇ, ਅਸੀਂ ਤਾਂ ਗੁਰੂ ਦੇ ਨਿਮਾਣੇ ਜਿਹੇ ਸਿੱਖ ਹਾਂ ਜਿਥੇ ਬੁਲਾਓਗੇ ਉਥੇ ਜਾਵਾਂਗੇ। ਪਰ ਇੱਕ ਆਮ ਬੰਦੇ ਨੂੰ ਕੀ ਦੱਸਾਂਗੇ ਕਿ ਇਹ ਦੋ ਦੋ ਸਟੇਜਿਜ਼ ਕਿਉਂ ਹਨ? ਅਸੀਂ ਇੱਥੇ ਪਵਿੱਤਰ ਸਦਨ ਵਿੱਚ ਬੈਠੇ ਹਾਂ। ਇੰਨਾ ਪੈਸਾ ਇੱਧਰ ਵੀ ਤੇ ਉਧਰ ਵੀ ਖਰਚਿਆ ਜਾਵੇਗਾ। ਪਰ ਗੁਰੂ ਸਾਹਿਬ ਨੇ ਸਾਨੂੰ ਇਹੀ ਕਿਹਾ ਸੀ:

*ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ।।*
*ਦੂਰਿ ਕਰਹੁ ਲਿਵ ਲਾਇ॥*

ਇਨ੍ਹਾਂ ਸਾਰੇ ਆਗੂਆਂ ਨੇ ਇਕੱਠੇ ਬੈਠ ਕੇ ਇਸ ਦੁਬਿਧਾ ਨੂੰ ਦੂਰ ਕਰਨਾ ਸੀ, ਜਿਹੜੇ ਆਪਣੇ ਆਪ ਨੂੰ ਅੱਗੇ ਸਮਝਦੇ ਸੀ, ਸਾਡੇ ਵਰਗੇ ਤਾਂ ਠੀਕ ਹੈ। ਗੁਰੂ ਸਾਹਿਬ ਜੀ ਦੇ ਨਾਮ ਤੇ ਜਿੱਥੇ ਵੀ ਸਾਡੀ ਹਾਜ਼ਰੀ ਚਾਹੁੰਦੇ ਹਨ

ਅਸੀਂ ਤਾਂ ਹਾਜ਼ਰੀ ਭਰਦੇ ਹਾਂ। ਗੁਰੂ ਸਾਹਿਬ ਨੇ ਔਰਤ ਜਾਤ ਦਾ ਦਰਜਾ ਸਭ ਤੋਂ ਪਵਿੱਤਰ ਅਤੇ ਸਭ ਤੋਂ ਉੱਚਾ ਮੰਨਿਆ, ਉਸ ਸਮਾਜ ਦੇ ਵਿੱਚ ਜਦੋਂ ਔਰਤ ਦੀ ਦਸ਼ਾ ਬਦ ਤੋਂ ਬਦਤਰ ਸੀ, ਔਰਤਾਂ ਦੀ ਕੋਈ ਗੱਲ ਸੁਨਣ ਨੂੰ ਤਿਆਰ ਨਹੀਂ ਸੀ। ਉਨ੍ਹਾਂ ਤੋਂ ਜਾਨਵਰਾਂ ਵਰਗਾ ਸਲੂਕ ਕਰਵਾਇਆ ਜਾਂਦਾ ਸੀ ਅਤੇ ਕੀਤਾ ਜਾਂਦਾ ਸੀ। She was only treated as product. ਉਹ ਕਿਸੇ ਤਰ੍ਹਾਂ ਦਾ ਵੀ ਹਿਊਮਨ ਲਸਟ ਪੈਦਾ ਕਰਨ ਦਾ ਅਤੇ ਬੱਚਿਆਂ ਨੂੰ ਅੱਗੇ reproduce ਕਰਨ ਦੇ ਲਈ ਪਰੋਡਕਟ ਸੀ। ਉਨ੍ਹਾਂ ਨੇ ਉਸ ਸਮੇਂ ਇੱਕੋ ਹੀ ਗੱਲ ਕਹੀ ਕਿ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ" ਪਰ ਸਪੀਕਰ ਸਾਹਿਬ, ਮੈਂ ਬੜੇ ਦੁੱਖ ਨਾਲ ਇਹ ਗੱਲ ਕਹਿ ਰਹੀ ਹਾਂ ਕਿ ਉਸ ਸਮੇਂ ਗੁਰੂ ਸਾਹਿਬ ਨੇ ਗੁਰੂ ਸਾਹਿਬ ਤਾਂ ਗੁਰੂ ਸੀ, ਕਾਇਨਾਤ ਉਨ੍ਹਾਂ ਦੇ ਨਾਲ ਸੀ, ਉਨ੍ਹਾਂ ਬਾਰੇ ਤਾਂ ਦੋ ਰਾਏ ਹੀ ਨਹੀਂ ਹੈ ਕਿ ਉਹ ਇੱਕਲੇ ਸੀ ਪਰ ਇੰਨੇ ਸਾਲਾਂ ਬਾਅਦ ਵੀ ਔਰਤ ਦੀ ਜੂਨ ਨਹੀਂ ਸੁਧਾਰ ਪਾਏ। ਮੈਂ ਹਰ ਸਦਨ ਦੇ ਵਿੱਚ ਕਿਤੇ ਨਾ ਕਿਤੇ ਔਰਤਾਂ ਦੇ ਬਾਰੇ ਕੁਝ ਬੋਲਦੀ ਹਾਂ ਜਾਂ ਲੈ ਕੇ ਆਉਂਦੀ ਹਾਂ ਕਿ ਜਿਹੜੀਆਂ ਸਾਡੀਆਂ ਨਵੀਆਂ ਧੀਆਂ ਵਿਚਾਰੀਆਂ ਦੁਨੀਆਂ ਦੇਖਣ ਲਈ ਹਾਲੇ ਖੜੀਆਂ ਹੋਣ ਜੋਗੀਆਂ ਵੀ ਨਹੀਂ ਸੀ, ਜੋ ਉਨ੍ਹਾਂ ਨਾਲ ਹੋ ਰਿਹਾ ਹੈ, ਉਨ੍ਹਾਂ ਬਾਰੇ ਮੈਂ ਹਰ ਵਾਰ ਲੈ ਕੇ ਆਉਂਦੀ ਹਾਂ। ਅੱਜ ਮੁਆਫ ਕਰਨਾ ਔਰਤ ਦੀ ਹਾਲਤ ਦਿਨ-ਬ-ਦਿਨ ਬਦਤਰ ਹੁੰਦੀ ਜਾ ਰਹੀ ਹੈ, ਇਸ ਦੇ ਵਿੱਚ ਕੋਈ ਦੋ ਰਾਏ ਨਹੀਂ ਹੈ।ਸਪੀਕਰ ਸਾਹਿਬ, ਮੁਆਫ ਕਰਨਾ ਪਰ ਇੱਕ ਗੱਲ ਜ਼ਰੂਰ ਹੈ ਕਿ ਇਸ ਵਿੱਚ ਕੋਈ ਰਾਜਨੀਤੀ ਨਹੀਂ ਹੈ, ਮੈਂ ਗੁਰੂ ਸਾਹਿਬ ਨੂੰ ਸਮਰਪਿਤ ਹੋ ਕੇ ਗੱਲ ਕਰ ਰਹੀ ਹਾਂ, ਕਿਉਂਕਿ ਗੁਰੂ ਸਾਹਿਬ ਨੇ ਕਿਹਾ ਸੀ ਕਿ ਜ਼ੁਲਮ ਤੇ ਜਬਰ ਕਿਸੇ ਨਾਲ ਵੀ ਹੋਵੇ, ਬਰਾਬਰ ਖੜਿਓ। ਪਿਛੇ ਜਿਹੇ ਸਾਡੀ ਇੱਕ ਪੜ੍ਹੀ-ਲਿਖੀ ਬੱਚੀ ਕਰੁਣਾਜੀਤ ਕੌਰ, ITBP, ਵਿੱਚ Deputy Commandant ਬਣ ਕੇ ਕਿਤੇ ਗਈ। ਇੰਨੀ ਵੱਡੀ ਪੋਸਟ ਤੇ ਇੱਕ ਪੜ੍ਹੀ ਕੁੜੀ ਉਥੇ ਗਈ ਹੈ, ਉਥੇ ਵੀ ਉਸ ਦੇ ਲੋਅਰ ਰੈਂਕ ਦੇ ਬੰਦੇ ਨੇ ਉਸ ਨੂੰ ਗਲਤ ਨਿਗ੍ਹਾ ਨਾਲ ਦੇਖਣ ਦੀ ਕੋਸ਼ਿਸ਼ ਕੀਤੀ, ਜਿਸ ਕਾਰਨ ਉਸ ਕੁੜੀ ਨੇ ਆਪਣੀ ਨੌਕਰੀ ਤੇ ਇੱਜ਼ਤ ਦੇ ਵਿੱਚੋਂ, ਆਪਣੀ ਇੱਜ਼ਤ ਚੁਣ ਲਈ। ਇਹ ਹੋ ਸਕਦਾ ਹੈ ਕਿ ਉਸ ਦੇ ਪੇਰੈਂਟਸ ਵੀ ਮੇਰੇ ਵਰਗੇ ਹੋਣ ਜਾਂ ਸਪੀਕਰ ਸਾਹਿਬ ਤੁਹਾਡੇ ਵਰਗੇ ਹੋਣ ਜਿਹੜੇ ਕਹਿੰਦੇ ਹੋਣ ਧੀਏ ਚੁੱਪ ਕਰਕੇ ਬੈਠ ਜਾ ਦੁਬਾਰਾ ਆਪਾਂ ਇਹੋ ਜਿਹੀ ਜਗ੍ਹਾ ਤੇ ਨਾ ਜਾਈਏ ਪਰ ਅਸੀਂ ਇੰਨੇ ਸੁਲਝੇ ਹੋਏ ਸਮਾਜ ਵਿੱਚ ਰਹਿ ਕੇ ਵੀ ਇੰਨਾ ਤਾਮ-ਝਾਮ ਇਕੱਠਾ ਕੀਤਾ ਹੋਇਆ ਹੈ ਕਿ ਅਸੀਂ ਧੀਆਂ ਨੂੰ ਤਾਂ ਅਜੇ ਵੀ ਵਿਚਾਰੀਆਂ ਹੀ ਬਣਾ ਕੇ ਰੱਖਿਆ ਹੋਇਆ ਹੈ। ਸਾਡੇ ਗੁਰੂ ਸਾਹਿਬ ਨੇ ਸਾਨੂੰ ਇਹ ਸਿਖਾਇਆ ਹੈ ਕਿ ਮੇਰੀਆਂ ਸਿੱਖਿਆਵਾਂ ਨੂੰ ਪੜ੍ਹ-ਪੜ੍ਹ ਕੇ ਨਾ ਭੁੱਲਿਓ, ਉਨ੍ਹਾਂ ਤੇ ਅਮਲ ਕਰਿਓ, ਉਨ੍ਹਾਂ ਤੋਂ ਕੁਝ ਸਿੱਖਿਓ। ਆਪਾਂ ਸਵੇਰ ਦੇ ਸਾਰੇ ਜਣੇ ਬੋਲ ਰਹੇ ਹਾਂ। ਸਾਰਿਆਂ ਨੂੰ ਪਤਾ ਹੈ ਜਿੰਨੀਆਂ ਸਿੱਖਿਆਵਾਂ ਆਪਾਂ ਵਾਰ-ਵਾਰ ਬੋਲਾਂਗੇ, ਜੇ ਉਨ੍ਹਾਂ ਦੀ ਇੱਕ ਵੀ ਸਿੱਖਿਆ ਆਪਾਂ ਸਿੱਖ ਲਈ, ਆਪਣੀ ਜ਼ਿੰਦਗੀ ਵਿੱਚ ਅਪਣਾ ਲਈ ਤਾਂ ਚੰਗਾ ਹੈ। ਹੁਣ ਸਪੀਕਰ ਸਾਹਿਬ, ਮੇਰੇ ਏਰੀਏ ਵਿੱਚ ਮੈਂ ਗੁਰੂ ਸਾਹਿਬ ਨੂੰ ਸਮਰਪਿਤ ਇੱਕੋ ਹੀ ਚੀਜ਼ ਕਰਾਂਗੀ ਕਿ ਜਿਸ ਵੀ ਧੀ ਨਾਲ ਕੋਈ ਵੀ

ਅੱਤਿਆਚਾਰ ਹੋਇਆ ਤਾਂ ਮੈਂ ਤਾਂ ਉਹ ਲੱਭ ਕੇ ਸਰਕਾਰ ਤੱਕ ਵੀ ਲਿਆਵਾਂਗੀ, ਲੋਕਾਂ ਤੱਕ ਵੀ ਲਿਆਵਾਂਗੇ ਤਾਂ ਕਿ ਉਸ ਦੇ ਮਰਨ ਤੋਂ ਪਹਿਲਾਂ ਮੈਂ ਉਸ ਨੂੰ ਇਹ ਤਾਂ ਜਸਟੀਫਾਈ ਕਰ ਸਕਾਂ ਕਿ ਮੈਂ ਆਪਣੇ ਗੁਰੂ ਨੂੰ ਨਤਮਸਤਕ ਹੋ ਕੇ ਕੁਝ ਨਾ ਕੁਝ ਤਾਂ ਕੀਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਦਿਖਾਉਣਾ ਚਾਹੁੰਦੀ ਹਾਂ (ਫੋਟੋ ਦਿਖਾਉਂਦੇ ਹੋਏ) ਇਹ ਬੱਚੀ ਹੈ ਜਿਸ ਦੇ ਮੂੰਹ ਵਿੱਚੋਂ ਅੱਜਕਲ੍ਹ ਪਾਣੀ ਵੀ ਨਹੀਂ ਨਿਕਲ ਰਿਹਾ ਹੈ। ਇਸ ਦਾ ਭਰਾ ਥੋੜ੍ਹਾ ਉੱਪਰ ਉਠਿਆ ਤਾਂ ਉਸ ਸਮੇਂ ਦੀ ਸਰਕਾਰ ਦਾ ਮੈਂ ਕੁਝ ਨਹੀਂ ਕਹਾਂਗੀ, ਮੈਂ ਕਿਸੇ ਦਾ ਵੀ ਨਾਂ ਨਹੀਂ ਲਵਾਂਗੀ, ਉਸ ਸਮੇਂ ਦੇ ਲੋਕਾਂ ਨੇ ਉਸ ਨੂੰ ਝੂਠੇ ਪਰਚੇ ਵਿੱਚ ਫਸਾਇਆ ਜਿਸ ਵਿੱਚੋਂ ਉਹ ਬਾਅਦ ਵਿੱਚ ਬਰੀ ਹੋ ਗਿਆ ਪਰ ਜਦੋਂ ਇਸ ਛੋਟੀ ਧੀ ਨੇ, ਦਲਿਤ ਵਰਗ ਦੀ ਧੀ ਨੇ ਇਨਸਾਫ ਮੰਗਿਆ ਤਾਂ ਉਸ ਨੂੰ ਇੰਨਾ ਟੋਰਚਰ ਕੀਤਾ ਗਿਆ ਕਿ (ਫੋਟੋ ਦਿਖਾਉਂਦੇ ਹੋਏ) ਅੱਜਕਲ੍ਹ ਉਹ ਸਿਰਫ ਦੋ ਜਾਂ ਚਾਰ ਚਮਚ ਪਾਣੀ ਦੇ ਪੀਂਦੀ ਹੈ।

**Mr. Speaker:** Thank you, thank you.

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਇੱਕ ਸੈਕਿੰਡ ਜੀ, ਇੱਕ ਸੈਕਿੰਡ ਸਰ, ਕੁਝ ਨਹੀਂ ਕਹਾਂਗੀ। ਉਸ ਬਾਰੇ ਨੈਸ਼ਨਲ ਕਮਿਸ਼ਨ ਫਾਰ ਸ਼ਡਿਊਲਡ ਕਾਸਟ ਕਹਿ ਰਿਹਾ ਹੈ ਕਿ ਪਰਚਾ ਕਰੋ, ਡੀ.ਜੀ.ਪੀ. ਇੰਟੈਲੀਜੈਂਸ ਸਭ ਕਹਿ ਰਹੀ ਹੈ ਕਿ ਦੋਸ਼ੀ ਖਿਲਾਫ ਕਾਰਵਾਈ ਕੀਤੀ ਜਾਵੇ। ਸਪੀਕਰ ਸਾਹਿਬ, ਜੇ ਆਪਾਂ ਆਪਣੇ-ਆਪਣੇ ਹਲਕੇ ਵਿੱਚੋਂ ਲੱਭ ਕੇ ਦੋ ਜਾਂ ਚਾਰ ਧੀਆਂ ਨੂੰ ਵੀ ਇਨਸਾਫ ਦਿਵਾ ਦਿੱਤਾ ਤਾਂ ਮੈਨੂੰ ਲਗਦਾ ਹੈ ਕਿ ਸਾਡਾ ਜਿਊਣਾ ਸਫਲ ਹੈ। ਮੈਂ ਅਖੀਰ ਵਿੱਚ ਜੋ ਪ੍ਰਸਤਾਵ ਮਾਨਯੋਗ ਮੁੱਖ ਮੰਤਰੀ ਜੀ ਨੇ ਪੇਸ਼ ਕੀਤਾ ਉਸ ਲਈ ਦੋ ਬੰਦਿਆਂ ਦਾ ਜ਼ਰੂਰ ਧੰਨਵਾਦ ਕਰਾਂਗੀ, ਇੱਕ ਵਡਾਲਾ ਸਾਹਿਬ ਦਾ ਅਤੇ ਇੱਕ ਸਿੱਧੂ ਸਾਹਿਬ ਦਾ ਅਤੇ ਦੋਨੋਂ ਹੀ ਸਰਕਾਰਾਂ ਦਾ ਜਿਨ੍ਹਾਂ ਨੇ ਸਾਨੂੰ ਇਹ ਮੌਕਾ ਦਿੱਤਾ ਕਿ ਇਕੱਠੇ ਹੋ ਕੇ ਅਤੇ ਜਿਵੇਂ-ਕਿਵੇਂ ਵੀ ਇਸ ਚੀਜ਼ ਨੂੰ ਨੇਪਰੇ ਚਾੜ੍ਹਿਆ। ਬਹੁਤ-ਬਹੁਤ ਧੰਨਵਾਦ ਸਪੀਕਰ ਸਾਹਿਬ।

**Mr. Speaker:** Thank you, thank you. ਹਾਂ ਜੀ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਬੋਲਣਾ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ:** ਹਾਂ ਜੀ, ਪੰਜ ਮਿੰਟ ਹੀ ਲਗਾਉਣੇ ਹਨ।

**ਮਾਨਯੋਗ ਸਪੀਕਰ:** ਥੋੜ੍ਹਾ ਰੁਕ ਲਓ। ਹਾਂ ਜੀ, ਨਾਗਰਾ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਇੱਧਰ ਵੀ ਕਦੇ ਵਾਰੀ ਦੇ ਦਿਓ।

**ਮਾਨਯੋਗ ਸਪੀਕਰ:** ਆ ਜਾਣੀ ਹੈ, ਬੱਸ ਹੁਣ ਤੁਹਾਡੀ ਹੀ ਵਾਰੀ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਰ, ਸਾਡੇ ਦੋਨੋਂ ਮੈਂਬਰ ਸਾਹਿਬਾਨਾਂ ਨੂੰ ਥੋੜ੍ਹਾ-ਥੋੜ੍ਹਾ ਬੋਲਣ ਲਈ ਟਾਈਮ ਦੇ ਦਿਓ।

**ਮਾਨਯੋਗ ਸਪੀਕਰ:** ਬੋਲਣਾ ਦੋਨਾਂ ਨੇ ਹੀ ਹੈ ਨਾ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਹਾਂ ਜੀ, ਹਾਂ ਜੀ।

**ਮਾਨਯੋਗ ਸਪੀਕਰ:** ਕੋਈ ਨਹੀਂ, ਠੀਕ ਹੈ। ਹਾਂ ਜੀ, ਨਾਗਰਾ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਿਹਗੜ੍ਹ ਸਾਹਿਬ):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਅੱਜ ਇੱਕ ਅਹਿਮ ਮੌਕੇ ਦੇ ਉਤੇ ਗੁਰੂ ਸਾਹਿਬ ਦੇ 550ਵੇਂ ਜੋ ਗੁਰਪੁਰਬ ਮਨਾਏ ਜਾ ਰਹੇ ਹਨ, ਉਨ੍ਹਾਂ ਦੇ ਉਤੇ ਅੱਜ ਇਸ ਸਦਨ ਵਿੱਚ ਜੋ ਮੁੱਖ ਮੰਤਰੀ ਸਾਹਿਬ ਨੇ ਪ੍ਰਸਤਾਵ ਪੇਸ਼ ਕੀਤਾ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਤੋਂ ਪਹਿਲਾਂ ਬੋਲਦਿਆਂ ਬਹੁਤ ਹੀ ਸਤਿਕਾਰਯੋਗ ਬੁਲਾਰਿਆਂ ਨੇ ਜਿੱਥੇ ਗੁਰੂ ਸਾਹਿਬ ਦੇ ਫਲਸਫੇ ਦੇ ਉਤੇ, ਗੁਰੂ ਸਾਹਿਬ ਦੇ ਜੀਵਨ ਦੇ ਉਤੇ ਬਹੁਤ ਸੁਚੱਜੀਆਂ, ਬਹੁਤ ਵੱਡੀਆਂ ਗੱਲਾਂ ਰੱਖੀਆਂ ਹਨ, ਮੈਂ ਉਨ੍ਹਾਂ ਦੀ ਤਾਈਦ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਤੋਂ ਬਹੁਤ ਥੋੜ੍ਹਾ ਹੀ ਸਮਾਂ ਲਿਆ ਹੈ ਅਤੇ ਮੈਂ ਉਸ ਸਮੇਂ ਵਿੱਚ ਹੀ ਆਪਣੀ ਗੱਲ ਨੂੰ ਖਤਮ ਕਰਾਂਗਾ। ਜਿੱਥੇ ਅਸੀਂ ਗੁਰੂ ਸਾਹਿਬ ਦੇ ਫਲਸਫੇ ਦੀ ਗੱਲ ਕਰਦੇ ਹਾਂ, ਗੁਰੂ ਸਾਹਿਬ ਵੱਲੋਂ ਦਿੱਤੀਆਂ ਸਿੱਖਿਆਵਾਂ ਦੀ ਗੱਲ ਕਰਦੇ ਹਾਂ, ਅੱਜ ਅਸੀਂ ਸਾਰੇ ਹੀ, ਮੇਰੇ ਖਿਆਲ ਵਿੱਚ ਪੂਰੀ ਮਾਨਵਤਾ ਵਿੱਚ, ਪੂਰੀ ਦੁਨੀਆਂ ਵਿੱਚ ਗੁਰੂ ਸਾਹਿਬ ਜੀ ਨੂੰ ਉਨ੍ਹਾਂ ਦੀ ਇਸ ਸ਼ਤਾਬਦੀ ਦੇ ਉਤੇ ਜਿਵੇਂ ਯਾਦ ਕੀਤਾ ਜਾ ਰਿਹਾ ਹੈ, ਹਰ ਵਿਅਕਤੀ ਆਪਣੇ ਜੀਵਨ ਦੇ ਵਿੱਚ ਆਪਣੇ ਉੱਪਰ ਝਾਤ ਜ਼ਰੂਰ ਮਾਰਦਾ ਹੈ ਔਰ ਮੇਰੇ ਖਿਆਲ ਵਿੱਚ ਕੋਈ ਵਿਰਲਾ ਹੀ ਇਹੋ ਜਿਹਾ ਹੋਵੇਗਾ ਜਿਹੜਾ ਇਹ ਕੋਸ਼ਿਸ਼ ਨਹੀਂ ਕਰ ਰਿਹਾ ਹੋਵੇਗਾ ਕਿ ਸੱਚੇ ਪਾਤਸ਼ਾਹ ਸਾਨੂੰ ਸੁਮੱਤ ਬਖਸ਼ਣ ਕਿਉਂਕਿ ਅਸੀਂ ਇਨਸਾਨੀ ਜੀਵ ਹਾਂ, ਅਸੀਂ ਆਪਣੇ ਜੀਵਨ ਵਿੱਚ ਬਹੁਤ ਸਾਰੀਆਂ ਗਲਤੀਆਂ ਕਰਦੇ ਹੋਵਾਂਗੇ ਔਰ ਇਸ ਮੌਕੇ ਉਤੇ ਹਰ ਵਿਅਕਤੀ ਇਹ ਅਰਦਾਸ ਜ਼ਰੂਰ ਕਰਦਾ ਹੋਵੇਗਾ ਕਿ ਸੱਚੇ ਪਾਤਸ਼ਾਹ ਸਾਨੂੰ ਸੁਮੱਤ ਬਖਸ਼ਣ ਕਿ ਅਸੀਂ ਆਉਣ ਵਾਲੇ ਜੀਵਨ ਵਿੱਚ ਉਨ੍ਹਾਂ ਦੀਆਂ ਸਿੱਖਿਆਵਾਂ ਤੇ ਚਲਦੇ ਹੋਏ ਕੁਝ ਚੰਗਾ ਕਰ ਸਕੀਏ। ਸਪੀਕਰ ਸਾਹਿਬ, ਇਸ ਮੌਕੇ ਦੇ ਉਤੇ ਇਨ੍ਹਾਂ ਸਾਰੀਆਂ ਗੱਲਾਂ ਨੂੰ, ਮੈਂ ਦੁਹਰਾਉਣਾ ਨਹੀਂ ਚਾਹੁੰਦਾ ਹਾਂ। ਸਪੀਕਰ ਸਾਹਿਬ, ਅੱਜ ਮੇਰੇ ਤੋਂ ਪਹਿਲਾਂ ਸਤਿਕਾਰਯੋਗ, ਮੁੱਖ ਮੰਤਰੀ ਗਿੱਲ ਸਾਹਿਬ ਨੇ ਵੀ ਇਹ ਗੱਲ ਕੀਤੀ। ਇੱਕ ਬਹੁਤ ਅਹਿਮ ਜੋ ਗੁਰੂ ਸਾਹਿਬ ਦੇ ਫਲਸਫੇ ਦੀ ਗੱਲ ਹੈ ਕਿ ਗਰੀਬ ਦੇ ਨਾਲ ਖੜ੍ਹੇ ਹੋਣਾ ਹੈ, ਗਰੀਬ ਦੀ

ਮਦਦ ਕਰਨਾ ਹੈ, ਲੋੜਵੰਦ ਦੀ ਮਦਦ ਕਰਨਾ ਹੈ, ਉਸ ਦੇ ਤਹਿਤ ਮੈਂ ਦੋ-ਤਿੰਨ ਗੱਲਾਂ ਕਹਿਣੀਆਂ ਚਾਹੁੰਦਾ ਹਾਂ ਅਤੇ ਸਰਕਾਰ ਦੇ ਧਿਆਨ ਵਿੱਚ ਵੀ ਲਿਆਉਣੀਆਂ ਚਾਹੁੰਦਾ ਹਾਂ। ਮੈਂ ਚਾਹੁੰਦਾ ਹਾਂ ਕਿ ਪੰਜਾਬ ਦੀ ਸਰਕਾਰ ਅਤੇ ਆਪਾਂ ਸਾਰੇ ਰਲ ਕੇ ਕੇਂਦਰ ਦੀ ਸਰਕਾਰ ਨੂੰ ਵੀ ਬੇਨਤੀ ਕਰੀਏ ਕਿ ਸਭ ਤੋਂ ਪਹਿਲੀ ਗੱਲ ਜਿਵੇਂ ਗਿੱਲ ਸਾਹਿਬ ਨੇ ਕਹੀ ਸੀ ਕਿ ਸਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਤਾਬਦੀ ਸਮਾਰੋਹ ਸਾਲ ਦੇ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਦੇ ਉੱਤੇ ਗੁਰੂ ਨਾਨਕ ਆਵਾਸ ਯੋਜਨਾ ਦੇ ਤਹਿਤ ਉਹ ਗਰੀਬ ਵਿਅਕਤੀ ਜਿਨ੍ਹਾਂ ਦੇ ਸਿਰ ਦੇ ਉੱਤੇ, ਜਿਨ੍ਹਾਂ ਦੇ ਘਰ ਦੇ ਵਿੱਚ ਇੱਕ ਪੱਕੀ ਛੱਤ ਨਹੀਂ ਹੈ ਤਾਂ ਅਸੀਂ ਘੱਟੋ-ਘੱਟ ਉਨ੍ਹਾਂ ਨੂੰ ਇੱਕ ਪੱਕੀ ਛੱਤ ਜ਼ਰੂਰ ਦੇਈਏ। ਮੈਂ ਇਹ ਗੱਲ ਇਸ ਕਰਕੇ ਕਹਿ ਰਿਹਾ ਹਾਂ ਕਿਉਂਕਿ ਪ੍ਰਧਾਨ ਮੰਤਰੀ ਆਵਾਸ ਯੋਜਨਾ ਦੇ ਤਹਿਤ ਜਿਹੜੀਆਂ ਰਿਕੁਮੈਂਡੇਸ਼ਨਾਂ ਹਨ, ਜਿਹੜੇ ਉਨ੍ਹਾਂ ਦੇ ਨਿਯਮ ਹਨ, ਉਹ ਨਿਯਮਾਂ ਦੇ ਤਹਿਤ ਪੰਜਾਬ ਦੇ ਵਿੱਚ ਸਾਡੇ ਉਨ੍ਹਾਂ ਲੋੜਵੰਦ ਵਿਅਕਤੀਆਂ ਨੂੰ ਕੋਈ ਫਾਇਦਾ ਨਹੀਂ ਹੁੰਦਾ ਜਿਨ੍ਹਾਂ ਨੂੰ ਅੱਜ ਆਪਣੇ ਸਿਰ ਦੇ ਉੱਤੇ ਪੱਕੀ ਛੱਤ ਚਾਹੀਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਗੁਰੂ ਸਾਹਿਬ ਦੇ ਫਲਸਫੇ ਦੀਆਂ ਗੱਲਾਂ ਜਿੰਨੀਆਂ ਮਰਜ਼ੀ ਕਰ ਦੇਈਏ ਪਰ ਉਸ ਤੇ ਅਮਲੀ ਰੂਪ ਦੇ ਵਿੱਚ ਧਰਾਤਲ ਦੇ ਉੱਤੇ ਕੋਸ਼ਿਸ਼ ਕਰਨੀ ਚਾਹੀਦੀ ਹੈ। ਸੋ, ਮੈਂ ਚਾਹਵਾਂਗਾ ਕਿ ਇਹ ਸਦਨ ਇਸ ਗੱਲ ਦੇ ਉੱਤੇ ਜ਼ਰੂਰ ਸਹਿਮਤੀ ਦੇਵੇ ਕਿ ਪੰਜਾਬ ਦੀ ਸਰਕਾਰ ਕੇਂਦਰ ਦੇ ਵਿੱਚ ਸਰਕਾਰ ਨੂੰ ਵੀ ਲਿਖੇ ਕਿ ਗੁਰੂ ਨਾਨਕ ਆਵਾਸ ਯੋਜਨਾ ਦੇ ਤਹਿਤ ਇੱਕ ਸਕੀਮ ਤਿਆਰ ਕਰਕੇ ਜਿਸ ਦੇ ਵਿੱਚ ਕੇਂਦਰ ਸਰਕਾਰ ਵੀ ਆਪਣਾ ਯੋਗਦਾਨ ਪਾਵੇ ਔਰ ਪੰਜਾਬ ਸਰਕਾਰ ਵੀ ਆਪਣਾ ਯੋਗਦਾਨ ਪਾਵੇ ਤਾਂ ਕਿ ਹਰ ਪਰਿਵਾਰ ਦੇ ਸਿਰ ਉੱਤੇ ਅਸੀਂ ਇੱਕ ਪੱਕੀ ਛੱਤ ਦੇ ਸਕੀਏ।

ਸਪੀਕਰ ਸਾਹਿਬ, ਦੂਸਰੀ ਗੱਲ ਮੈਂ ਇਸ ਮੌਕੇ ਤੇ ਕਹਿਣੀ ਚਾਹੁੰਦਾ ਹਾਂ ਕਿ ਅਸੀਂ ਸਾਰੇ ਜਾਣਦੇ ਹਾਂ ਕਿ ਪੰਜਾਬ ਦੇ ਵਿੱਚ ਸਾਰੇ ਪਿੰਡਾਂ ਦੇ ਲਾਲ-ਲਕੀਰ ਦੇ ਅੰਦਰ ਜਿਹੜਾ ਵੀ ਕੋਈ ਆਪਣੇ ਮਕਾਨ ਦਾ ਮਾਲਕ ਹੈ, ਜਿਸ ਦੇ ਕੋਲ ਆਪਣਾ ਮਕਾਨ ਹੈ। ਉਸ ਦੇ ਕੋਲ ਉਸ ਦੀ ਰਜਿਸਟਰੀ ਨਹੀਂ ਹੈ, ਉਹ ਆਪਣੇ ਮਕਾਨ ਦਾ ਮਾਲਕ ਜ਼ਰੂਰ ਹੈ ਪਰ ਉਸ ਦੇ ਕੋਲ ਰਜਿਸਟਰੀ ਨਹੀਂ ਹੈ। ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਆਪਣਾ ਇੱਕ ਕਾਨੂੰਨ ਲਿਆ ਕੇ ਪੰਜਾਬ ਦੇ ਸਾਰੇ ਪਿੰਡਾਂ ਦੇ ਲਾਲ-ਲਕੀਰ ਦੇ ਵਿਚ ਆਉਂਦੇ ਉਨ੍ਹਾਂ ਲੋਕਾਂ ਨੂੰ, ਉਨ੍ਹਾਂ ਦੇ ਮਾਲਕੀ ਅਧਿਕਾਰ ਦਾ ਡਾਕੂਮੈਂਟ ਦੇਵੇ। ਉਹ ਵੀ ਇਸ ਦਿਨ ਦੇ ਉੱਤੇ ਕਿਉਂਕਿ ਗਰੀਬ ਵਿਅਕਤੀ ਖਾਸ ਤੌਰ ਤੇ ਲੈਂਡ-ਲੈੱਸ ਜਿਸ ਦੇ ਕੋਲ ਜ਼ਮੀਨ ਨਹੀਂ ਹੈ, ਉਸ ਦੇ ਕੋਲ ਉਹ ਮਕਾਨ ਹੀ ਹੈ ਜਿਸ ਦੇ ਉੱਤੇ ਉਹ ਕੁਝ-ਨਾ-ਕੁਝ ਲੋਨ ਲੈ ਕੇ ਆਪਣੇ ਬੱਚੇ ਨੂੰ ਪੜ੍ਹਾਉਣਾ ਚਾਹੁੰਦਾ ਹੈ ਜਾਂ ਕੋਈ ਹੋਰ ਕੰਮ-ਕਾਰ ਕਰਨਾ ਚਾਹੁੰਦਾ ਹੈ ਪਰ ਜੇ ਉਸ ਕੋਲ ਮਾਲਕੀ ਦੇ ਅਧਿਕਾਰ ਦਾ ਡਾਕੂਮੈਂਟ ਹੋਵੇਗਾ ਤਾਂ ਹੀ ਉਹ ਉਸ ਉੱਤੇ ਕੋਈ-ਨਾ-ਕੋਈ ਲੋਨ ਲੈ ਸਕਦਾ ਹੈ ਅਤੇ ਉਹ ਕਿਸੇ ਨੂੰ ਵੇਚ ਸਕਦਾ ਹੈ। ਇਸ ਦੇ ਨਾਲ-ਨਾਲ ਜਿਹੜੇ ਲੋਕ ਆਜ਼ਾਦੀ ਤੋਂ ਬਾਅਦ ਸਰਕਾਰ ਦੇ ਨਾਂ ਤੇ ਜਿਹੜੀਆਂ ਜ਼ਮੀਨਾਂ ਹਨ ਅਤੇ ਉਹ ਲੋਕ ਉਨ੍ਹਾਂ ਜ਼ਮੀਨਾਂ ਨੂੰ ਵਾਹੁੰਦੇ ਆ ਰਹੇ

ਹਨ। ਉਹ ਛੋਟੇ-ਛੋਟੇ ਜ਼ਿਮੀਂਦਾਰ ਹਨ, ਉਹ ਗਰੀਬ ਲੋਕ ਹਨ, ਉਨ੍ਹਾਂ ਨੂੰ ਵੀ ਮਾਲਕੀ ਅਧਿਕਾਰ ਦੇਣ ਦੀ ਗੱਲ ਇਸ ਮੌਕੇ ਤੇ ਕੀਤੀ ਜਾ ਸਕਦੀ ਹੈ। ਮੈਂ ਇੱਥੇ ਦੱਸਣਾ ਚਾਹੁੰਦਾ ਹਾਂ ਕਿ ਸਤਿਕਾਰਯੋਗ ਸਾਡੇ ਸਾਬਕਾ ਮੁੱਖ ਮੰਤਰੀ ਜੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਗੱਲ ਕੀਤੀ ਸੀ ਕਿ ਜ਼ੰਗ-ਏ-ਆਜ਼ਾਦੀ ਲਈ ਜੋ ਉਨ੍ਹਾਂ ਦੇ ਸਮੇਂ ਤੋਂ ਇੱਕ ਬਹੁਤ ਵਧੀਆ ਯਾਦਗਾਰ ਬਣਾਈ ਜਾ ਰਹੀ ਸੀ। ਸਪੀਕਰ ਸਾਹਿਬ, ਮੈਨੂੰ ਯਾਦ ਹੈ ਕਿ ਮੈਂ ਉਸ ਕਮੇਟੀ ਦੇ ਵਿੱਚ ਹਾਂ। ਪੰਜਾਬ ਵਿੱਚ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਬਣਨ ਤੇ 25 ਕਰੋੜ ਰੁਪਏ ਦੀ ਗਰਾਂਟ ਜ਼ੰਗ-ਏ-ਆਜ਼ਾਦੀ ਦੀ ਯਾਦਗਾਰ ਨੂੰ ਪੂਰਾ ਕਰਨ ਲਈ ਸਰਕਾਰ ਨੇ ਦਿੱਤੀ ਹੈ ਜਿਸ ਦੇ ਕਰਕੇ ਉਹ ਪੂਰੀ ਹੋ ਰਹੀ ਹੈ। ਦੂਸਰੀ ਉਨ੍ਹਾਂ ਨੇ ਗੱਲ ਕੀਤੀ ਸੀ, ਸਾਡੇ ਬਹੁਤ ਹੀ ਮਹਾਨ ਸ਼ਹੀਦ ਬਾਬਾ ਮੋਤੀ ਰਾਮ ਮਹਿਰਾ ਜੀ ਦੇ ਜੀਵਨ ਦੇ ਉੱਤੇ ਕੁਝ ਨਾ ਕੁਝ ਹੋਣਾ ਚਾਹੀਦਾ ਹੈ, ਉਸ ਦੇ ਵਾਸਤੇ ਆਪਣੀ ਸ਼ਹੀਦਾਂ ਦੀ ਧਰਤੀ ਫਤਿਹਗੜ੍ਹ ਸਾਹਿਬ ਵਿਖੇ, ਉਨ੍ਹਾਂ ਦੀ ਯਾਦਗਾਰ ਦੇ ਵਿੱਚ ਇੱਕ ਬਹੁਤ ਵੱਡਾ ਪਾਰਕ ਬਣਾਇਆ ਗਿਆ ਹੈ ਔਰ adjoining ਐਸ.ਜੀ.ਪੀ.ਸੀ. ਨੇ ਜ਼ਮੀਨ ਦਿੱਤੀ ਸੀ। ਉਥੇ ਤਕਰਬੀਨ ਤਿੰਨ ਕਰੋੜ ਰੁਪਿਆ ਪੰਜਾਬ ਸਰਕਾਰ ਨੇ ਦੇ ਕੇ ਬਾਬਾ ਮੋਤੀ ਰਾਮ ਮਹਿਰਾ ਜੀ ਦੀ ਯਾਦਗਾਰ ਵਿੱਚ ਪਾਰਕ ਦੀ ਉਸਾਰੀ ਕੀਤੀ ਹੈ। ਮੇਰੀ ਬੇਨਤੀ ਹੈ ਕਿ ਇੱਕ ਚੀਜ਼ ਸਾਨੂੰ ਹੋਰ ਕਰਨੀ ਚਾਹੀਦੀ ਹੈ ਕਿ ਬਾਬਾ ਨਾਨਕ ਜੀ ਦੀ ਫਿਲਾਸਫੀ ਨੂੰ, ਉਨ੍ਹਾਂ ਦੀਆਂ ਸਿੱਖਿਆਵਾਂ ਨੂੰ ਆਪਣੇ ਬੱਚਿਆਂ ਤੱਕ ਪਹੁੰਚਾਉਣ ਲਈ ਪੰਜਾਬ ਦੀ ਸਰਕਾਰ ਹਰ ਸਕੂਲ ਵਿੱਚ, ਹਰ ਕਾਲਜ ਵਿੱਚ ਅਤੇ ਹਰ ਯੂਨੀਵਰਸਿਟੀ ਵਿੱਚ, ਇਸ ਦੇ ਨਾਲ ਮੈਂ ਇਹ ਵੀ ਕਹਾਂਗਾ ਕਿ ਭਾਰਤ ਸਰਕਾਰ ਨੂੰ ਵੀ ਲਿਖਿਆ ਜਾਵੇ ਕਿ ਬਾਬਾ ਨਾਨਕ ਜੀ ਦੀਆਂ ਜੋ ਸਿੱਖਿਆਵਾਂ ਹਨ, ਜੋ ਫਿਲਾਸਫੀ ਹੈ, ਉਸ ਉੱਤੇ ਇੱਕ ਸਪੈਸ਼ਲ ਲੈਕਚਰ ਸਾਰੇ ਵਿੱਦਿਅਕ ਅਦਾਰਿਆਂ ਵਿੱਚ ਲਗਾਇਆ ਜਾਵੇ ਔਰ ਸ਼੍ਰੋਮਣੀ ਕਮੇਟੀ ਦੇ ਵੀ ਜਿੰਨੇ ਅਦਾਰੇ ਹਨ, ਉਨ੍ਹਾਂ ਵਿੱਚ ਵੀ ਵਿਦਿਆਰਥੀਆਂ ਲਈ ਇੱਕ ਸਪੈਸ਼ਲ ਲੈਕਚਰ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਧੰਨਵਾਦ ਨਾਗਰਾ ਜੀ।

**ਸਰਕਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ। ਮੈਂ ਜਿੱਥੇ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ, ਉਥੇ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਜੀ।

**ਮਾਨਯੋਗ ਸਪੀਕਰ:** ਥੈਂਕ ਯੂ, ਥੈਂਕ ਯੂ। ਹਾਂ ਜੀ, ਮਜੀਠੀਆ ਸਾਹਿਬ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਮਜੀਠਾ):** ਗਰੀਬ ਨਵਾਜ਼, ਧੰਨ-ਧੰਨ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਜੀ ਨੂੰ ਸਮਰਪਿਤ ਸਪੀਕਰ ਸਾਹਿਬ ਜਿਹੜਾ ਅੱਜ ਤੁਸੀਂ 550 ਸਾਲਾ ਸਬੰਧੀ ਸਪੈਸ਼ਲ ਸੈਸ਼ਨ ਬੁਲਾਇਆ ਹੈ, ਲਈ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਮੈਂ ਸਭ ਤੋਂ ਪਹਿਲਾਂ ਜਿਵੇਂ 12 ਨਵੰਬਰ, 2019 ਗੁਰੂ ਨਾਨਕ ਨਾਮ ਲੇਵਾ ਸੰਗਤ ਵਾਸਤੇ, ਸਾਡੇ ਸਾਰਿਆਂ ਵਾਸਤੇ ਬਹੁਤ ਹੀ ਉਸ ਦੀ ਜਿਹੜੀ

Under Print
Not for Legal/Official use

ਇੰਪਾਰਟੈਂਸ ਹੈ, ਜੋ ਉਸ ਦੀ ਅਹਿਮੀਅਤ ਹੈ, ਉਹ ਕੋਈ ਹੋਰ ਨਹੀਂ ਸਮਝ ਸਕਦਾ ਜਾਂ ਉਸ ਨੂੰ ਕਦੇ ਸ਼ਬਦਾਂ ਨਾਲ ਬਿਆਨ ਨਹੀਂ ਕੀਤਾ ਜਾ ਸਕਦਾ। ਸਪੀਕਰ ਸਾਹਿਬ, ਮੈਂ ਤੁਹਾਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਜਿਵੇਂ 12 ਨਵੰਬਰ ਦੀ ਤਾਰੀਖ ਸਾਡੇ ਦਿਲਾਂ ਮਨਾਂ ਵਿੱਚ ਲਿਖੀ ਗਈ ਹੈ, ਉਸੇ ਤਰ੍ਹਾਂ 6 ਨਵੰਬਰ ਜਾਂ ਜਿਹੜੀ ਅੱਜ ਤਾਰੀਖ ਹੈ, ਇਤਿਹਾਸ ਦੇ ਜਦੋਂ ਪੰਨੇ ਫਰੋਲੇ ਜਾਣਗੇ ਤਾਂ ਸਪੀਕਰ ਸਾਹਿਬਾਨਾਂ ਦਾ ਨਾਮ ਆਵੇਗਾ, ਸਪੀਕਰ ਸਾਹਿਬ ਤੁਹਾਡਾ ਵੀ ਇਸ ਗੱਲ ਲਈ ਸੁਨਹਿਰੀ ਅੱਖਰਾਂ ਵਿੱਚ ਨਾਮ ਆਵੇਗਾ ਕਿ ਤੁਸੀਂ 550 ਸਾਲਾਂ ਨੂੰ ਸਮਰਪਿਤ ਕੇਵਲ ਵਿਧਾਨ ਸਭਾ ਦਾ ਸਪੈਸ਼ਲ ਸੈਸ਼ਨ ਹੀ ਨਹੀਂ ਸੱਦਿਆ, ਸਗੋਂ ਹਰਿਆਣਾ ਅਤੇ ਪੰਜਾਬ ਨੂੰ ਇਕੱਠਾ ਕੀਤਾ ਹੈ ਕਿਉਂਕਿ ਸਪੀਕਰ ਸਾਹਿਬ, ਅੱਜ ਤੋਂ 40-50 ਸਾਲ ਪਹਿਲਾਂ ਜਿਹੜੇ ਮੈਂਬਰ ਸਾਹਿਬਾਨ ਸਨ, ਉਹ ਹਰਿਆਣਾ ਅਤੇ ਪੰਜਾਬ ਦੇ ਮੈਂਬਰ ਸਾਹਿਬਾਨ ਅੱਜ ਇੱਥੇ ਬੈਠੇ ਸਨ। ਉਹ ਸਾਰੇ ਮੈਂਬਰ ਇੱਕ ਵਾਰੀ ਸਾਂਝੇ ਪੰਜਾਬ ਦੇ ਮੈਂਬਰ ਵੀ ਰਹੇ ਸਨ ਔਰ ਉਨ੍ਹਾਂ ਨੇ ਆਪਣੀ ਆਪਣੀ ਲੜਾਈ ਲੜੀ ਸੀ ਅਤੇ ਉਹ ਲੜਾਈ ਬੜੀ ਤਲਖੀ ਨਾਲ ਚੱਲੀ ਸੀ ਅਤੇ ਅੱਜ ਵੀ ਜਦੋਂ ਐਸ.ਵਾਈ.ਐਲ. ਦਾ ਜ਼ਿਕਰ ਆਉਂਦਾ ਹੈ ਤਾਂ ਉਹ ਲੜਾਈ ਤਲਖੀ ਨਾਲ ਚੱਲਦੀ ਹੈ। ਮਗਰ ਸਪੀਕਰ ਸਾਹਿਬ, ਮੈਂ ਤੁਹਾਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਦੀ ਸੋਚ ਤੇ ਪਹਿਰਾ ਦਿੰਦਿਆਂ ਹੋਇਆਂ, ਤੁਸੀਂ ਅੱਜ ਪੰਜਾਬ ਅਤੇ ਹਰਿਆਣਾ ਨੂੰ ਇਕੱਠੇ ਕਰਕੇ, ਅਸਲ ਗੁਰੂ ਸਾਹਿਬ ਦੇ ਸਤਿਕਾਰ ਵਜੋਂ ਜੋ ਕੰਮ ਕੀਤਾ ਹੈ, ਤੁਸੀਂ ਧੰਨਤਾ ਦੇ ਯੋਗ ਹੋ ਅਤੇ ਬਹੁਤ ਵੱਡੀ ਵਧਾਈ ਦੇ ਪਾਤਰ ਹੋ।(ਥੰਪਿੰਗ) ਅੱਜ ਤੁਸੀਂ ਬਹੁਤ ਵੱਡੀ ਸੇਵਾ ਕੀਤੀ ਹੈ, ਮੈਂ ਜਿੰਨੇ ਵੀ ਲਫਜ਼ ਲੱਭ ਲਵਾਂ, ਇਹ ਲਫਜ਼ ਛੋਟੇ ਰਹਿ ਜਾਣਗੇ। ਸਪੀਕਰ ਸਾਹਿਬ, ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਜੀ ਦੀ ਗੱਲ ਕਰਦਿਆਂ ਹੋਇਆਂ ਤਾਂ ਮੇਰੀਆਂ ਲੱਤਾਂ ਕੰਬਦੀਆਂ ਹਨ ਕਿਉਂਕਿ ਬਹੁਤ ਮਹਾਨ ਹਸਤੀ, ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਜਿਨ੍ਹਾਂ ਨੇ ਦੁਨੀਆਂ ਨੂੰ ਤਾਰਿਆ। ਸਪੀਕਰ ਸਾਹਿਬ, ਅੱਜ ਜਦੋਂ ਮੈਂ ਇਹ ਨਜ਼ਾਰਾ ਦੇਖਿਆ ਤਾਂ ਇੱਕੋ ਛੱਤ ਥੱਲੇ ਹਰ ਧਰਮ ਦਾ ਬੰਦਾ ਬੈਠਿਆ ਸੀ, ਹਰ ਪਾਰਟੀ ਦਾ ਬੰਦਾ ਬੈਠਿਆ ਸੀ, ਜੋ ਕਿ ਗੁਰੂ ਸਾਹਿਬ ਜੀ ਦੀ ਸੋਚ ਸੀ। ਗੁਰੂ ਸਾਹਿਬ ਜੀ ਦਾ ੴ ਮੈਸੇਜ ਸੀ, ਜਿਵੇਂ-

*ਏਕ ਪਿਤਾ ਏਕਸ ਕੇ ਹਮ*
*ਬਾਰਿਕ ਤੂ ਮੇਰਾ ਗੁਰ ਹਾਈ॥*
*ਅਵਲਿ ਅਲਹ ਨੂਰੁ ਉਪਾਇਆ*
*ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ*
*ਕਉਨ ਭਲੇ ਕੋ ਮੰਦੇ॥*

ਸਪੀਕਰ ਸਾਹਿਬ, ਮੈਂ ਇਸ ਗੱਲ ਦੀ ਤੁਹਾਨੂੰ ਵਾਰ-ਵਾਰ ਵਧਾਈ ਦਿੰਦਾ ਹਾਂ ਕਿ ਜਿਹੜਾ ਅੱਜ ਤੁਸੀਂ ਸੈਸ਼ਨ ਵਿੱਚ ਨਜ਼ਾਰਾ ਵਿਖਾਇਆ ਹੈ, ਸ਼ਾਇਦ ਜ਼ਿੰਦਗੀ ਵਿੱਚ ਫੇਰ ਕਦੇ ਇਹ ਨਜ਼ਾਰਾ ਵੇਖਣ ਨੂੰ ਨਹੀਂ

ਮਿਲੇਗਾ ਸਪੀਕਰ ਸਾਹਿਬ, ਵੱਡੀ ਗੱਲ ਜੋ ਲਫਜ਼, ਜੋ ਅਲਫਾਜ਼ ਸਤਿਕਾਰਯੋਗ ਵਾਈਸ ਪ੍ਰੈਜੀਡੈਂਟ ਸਾਹਿਬ ਜਾਂ ਸਾਬਕਾ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਜੀ ਨੇ ਬੋਲੇ ਹਨ, ਉਹ ਵਾਕਿਆ ਹੀ ਕਾਬਿਲ-ਏ-ਤਾਰੀਫ ਹਨ। ਮੈਨੂੰ ਉਸ ਵਿੱਚ ਇੱਕ ਗੱਲ ਇੰਨੀ ਪਸੰਦ ਆਈ ਕਿ I am just being repetitive ਮੈਂ ਬਾਕੀ ਗੱਲਾਂ ਨਹੀਂ ਦੁਹਰਾਉਣੀਆਂ ਚਾਹੁੰਦਾ ਕਿਉਂਕਿ ਉਹ ਬੜੇ ਹੀ ਸਤਿਕਾਰਯੋਗ ਮੈਂਬਰਾਨ ਹਨ ਅਤੇ ਮੇਰੇ ਤੋਂ ਬਹੁਤ ਸਿਆਣੇ ਹਨ, ਗੁਣੀ ਗਿਆਨੀ ਹਨ। ਸਪੀਕਰ ਸਾਹਿਬ, ਧੰਨ-ਧੰਨ ਗੁਰੂ ਨਾਨਕ ਸੱਚੇ ਪਾਤਸ਼ਾਹ ਜੀ ਦੇ ਅਦਬ ਸਤਿਕਾਰ ਵਿੱਚ ਗੱਲ ਕਰਨ ਲੱਗਿਆ ਕੋਈ ਕਮੀ ਪੇਸ਼ੀ ਨਾ ਰਹਿ ਜਾਵੇ ਤਾਂ ਮੈਂ ਵਾਰ-ਵਾਰ ਇਸ ਗੱਲ ਤੋਂ ਘਬਰਾਉਂਦਾ ਹਾਂ ਪਰ ਵੱਡੀ ਗੱਲ ਜਿਹੜੀ ਉਨ੍ਹਾਂ ਨੇ ਕੀਤੀ ਤਾਂ ਮੈਂ ਸਮਝਦਾ ਹਾਂ ਕਿ ਅੱਜ ਦੀ ਵੱਡੀ ਹੈੱਡਲਾਈਨ ਵੀ ਬਣਨੀ ਚਾਹੀਦੀ ਹੈ ਕਿ ਜਿਹੜਾ ਇਹ ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਦੀ ਬਖਸ਼ਿਸ਼ ਨਾਲ ਲਾਂਘਾ ਖੁੱਲ੍ਹ ਰਿਹਾ ਹੈ। ਵਾਈਸ ਪ੍ਰੈਜ਼ੀਡੈਂਟ ਸਾਹਿਬ ਨੇ ਬੋਲਦਿਆਂ ਇਹ ਗੱਲ ਕੀਤੀ that this corridor will be shrine of peace, humanity and harmony. ਇਹ ਬਹੁਤ ਵੱਡੀ ਗੱਲ ਹੈ ਕਿਉਂਕਿ ਵਾਰ ਵਾਰ ਇਹ ਖਦਸ਼ੇ ਜਤਾਏ ਜਾ ਰਹੇ ਹਨ ਕਿ ਪਤਾ ਨਹੀਂ ਕੀ ਹੋਵੇਗਾ, ਕਿਵੇਂ ਹੋਵੇਗਾ, ਕਦੇ ਆਈ.ਐਸ.ਆਈ ਦਾ ਜ਼ਿਕਰ ਆਉਂਦਾ ਹੈ, ਕਦੇ ਕਿਸੇ ਦਾ ਜ਼ਿਕਰ ਆਉਂਦਾ ਹੈ। ਇਹ ਠੀਕ ਹੈ ਕਿ ਵੱਖੋ-ਵੱਖ ਲੋਕ ਹਨ independent mind ਹੈ, ਮਨ ਵਿੱਚ ਇਹੋ ਜਿਹੇ ਸਵਾਲ ਉੱਠਦੇ ਹਨ ਪਰ ਮੈਂ ਸਮਝਦਾ ਹਾਂ ਕਿ ਆਪਾਂ ਸਭ ਨੂੰ ਇੱਕ ਗੱਲ ਨੂੰ ਸਮਰਪਿਤ ਹੋ ਜਾਣਾ ਚਾਹੀਦਾ ਹੈ।

*ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ*

ਗੁਰੂ ਸਾਹਿਬ ਜੀ ਨੇ ਬਖਸ਼ਿਸ਼ ਕਰ ਦੇਣੀ ਹੈ, ਗੁਰੂ ਜੀ ਦੀ ਕਿਰਪਾ ਹੋ ਜਾਣੀ ਹੈ। ਗੁਰੂ ਜੀ ਦੀ ਜੋ ਸੋਚ ਹੈ, ਜਿਹੜੀਆਂ ਗੱਲਾਂ ਪਹਿਲਾਂ ਦੁਹਰਾਈਆਂ ਗਈਆਂ ਹਨ: ਊਚ ਨੀਚ ਬਾਰੇ ਜਾਂ ਗੁਰੂ ਸਾਹਿਬ ਦਾ ਨਾਮ ਜਪਣਾ, ਵੰਡ ਛਕਣਾ ਅਤੇ ਕਿਰਤ ਕਰਨੀ ਦਾ ਸੰਦੇਸ਼ ਸੀ। ਮੈਂ ਉਨ੍ਹਾਂ ਗੱਲਾਂ ਨੂੰ ਨਹੀਂ ਦੁਹਰਾਉਣਾ ਚਾਹੁੰਦਾ। ਸਪੀਕਰ ਸਾਹਿਬ, ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਚਲੋ ਆਪਾਂ ਕਿਸੇ ਮੌਕੇ ਤਾਂ ਇਕੱਠੇ ਹੋਏ। ਸ੍ਰੀ ਗੁਰੂ ਨਾਨਕ ਸਾਹਿਬ ਦਾ ਚਮਤਕਾਰ ਵੇਖੋ ਕਿ ਉਨ੍ਹਾਂ ਨੇ ਸਾਰੇ ਇਕੱਠੇ ਕਰ ਹੀ ਦਿੱਤੇ। ਸਾਰੇ ਇਕੱਠੇ ਹੋ ਕੇ ਉਸ ਗੁਰੂ ਦੀ ਉਸਤਤ ਤੇ ਲੱਗੇ ਹਾਂ। ਸਪੀਕਰ ਸਾਹਿਬ, ਵੱਡੀ ਗੱਲ ਵੇਖੋ ਕਿ ਅੱਜ ਜ਼ਮਾਨਾ ਇੰਨਾ ਖਤਰਨਾਕ ਹੈ ਕਿ ਦੋ ਦੇਸ਼ ਹਿੰਦੁਸਤਾਨ ਅਤੇ ਪਾਕਿਸਤਾਨ, ਦੋਵੇਂ ਪ੍ਰਧਾਨ ਮੰਤਰੀ ਇੱਕ ਦੂਜੇ ਨਾਲ ਅੱਖਾਂ ਵਿੱਚ ਅੱਖਾਂ ਪਾ ਕੇ ਗੱਲ ਨਹੀਂ ਕਰ ਸਕਦੇ, ਗੱਲ ਕਰਦੇ ਹੀ ਨਹੀਂ ਹਨ, ਦੋਵੇਂ ਸਰਕਾਰਾਂ ਆਪਸ ਵਿੱਚ ਗੱਲ ਨਹੀਂ ਕਰਦੀਆਂ। ਸਾਨੂੰ ਏਅਰ ਸਪੇਸ ਵਰਤਣ ਤੋਂ ਮਨਾਹੀ ਹੈ ਔਰ ਕਹਿੰਦੇ music has no boundaries ਕਿ ਗੀਤ ਦੀ ਕੋਈ ਬਾਊਂਡਰੀ ਨਹੀਂ। ਵੱਡੀ ਗੱਲ ਇਹ ਹੈ ਕਿ ਅੱਜ ਉਨ੍ਹਾਂ ਦੇ ਕਲਾਕਾਰ, ਭਾਵੇਂ ਉਹ ਸਿੰਗਰ ਹੈ, ਕਲਾਕਾਰ ਹੈ, ਚਾਹੇ ਉਹ ਫਿਲਮ ਦਾ ਕਲਾਕਾਰ ਹੈ ਉਹ ਇੱਥੇ ਆ ਕੇ ਪਰਫਾਰਮ ਨਹੀਂ ਕਰ ਸਕਦਾ ਅਤੇ ਸਾਡਾ ਉੱਥੇ ਜਾ ਕੇ ਪਰਫਾਰਮ ਨਹੀਂ ਕਰ ਸਕਦਾ। ਸਪੀਕਰ ਸਾਹਿਬ,

ਇਸ ਤਰ੍ਹਾਂ ਦੇ ਹਾਲਾਤ ਬਣੇ ਪਏ ਹਨ। ਵਾਹਗੇ ਤੋਂ ਇਕਨਾਮਿਕ ਟਰੇਡ ਬੰਦ ਕਰ ਦਿੱਤਾ ਗਿਆ ਹੈ ਕਿ we want no dealings ਅਸੀਂ ਕੋਈ ਲੈਣਾ ਦੇਣਾ ਨਹੀਂ ਰੱਖਣਾ ਚਾਹੁੰਦੇ ਔਰ ਨਾਲ ਹੀ ਜਿਹੜੇ ਸਾਡੇ ਖਿਡਾਰੀ ਹਨ, ਜਿਸ ਖੇਡ ਦੀ ਕਹਿੰਦੇ ਕੋਈ ਜ਼ੁਬਾਨ ਨਹੀਂ, ਖੇਡ ਦੀ ਕੋਈ ਭਾਸ਼ਾ ਨਹੀਂ ਔਰ ਇਹ ਜਿੱਥੇ ਖੇਡ ਖੇਡਣ ਲੱਗ ਜਾਣ, ਉੱਥੇ ਪਿਆਰ ਵੀ ਬਣ ਜਾਂਦਾ ਹੈ ਮਗਰ ਅੱਜ ਹਾਲਾਤ ਇਹ ਬਣੇ ਹਨ ਕਿ ਦੋਵੇਂ ਕ੍ਰਿਕਟ ਦੀਆਂ ਟੀਮਾਂ ਵੀ ਆਪਸ ਵਿੱਚ ਖੇਡ ਕੇ ਰਾਜ਼ੀ ਨਹੀਂ ਹਨ। ਇਨ੍ਹਾਂ ਹਾਲਾਤਾਂ ਦੇ ਬਾਵਜੂਦ ਧੰਨ ਧੰਨ ਸ੍ਰੀ ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਦਾ ਚਮਤਕਾਰ ਦੇਖੋ ਕਿ ਉੱਥੋਂ ਸ਼੍ਰੀ ਇਮਰਾਨ ਖਾਨ ਦਾ ਅਤੇ ਉਸ ਦੀ ਸਰਕਾਰ ਦਾ ਟਿੱਲ ਦਾ ਜ਼ੋਰ ਲੱਗਿਆ ਹੋਇਆ ਹੈ, ਉਹ ਪੱਬਾਂ ਭਾਰ ਹੋਏ ਪਏ ਹਨ। ਇੱਥੋਂ ਸਾਡੀ ਕੇਂਦਰ ਦੀ ਸਰਕਾਰ ਦਾ ਅਤੇ ਸੂਬੇ ਦੀ ਸਰਕਾਰ ਦਾ ਜ਼ੋਰ ਲੱਗਿਆ ਹੋਇਆ ਹੈ। ਉਹ ਪੱਬਾਂ ਭਾਰ ਹੋਏ ਪਏ ਹਨ ਕਿ ਕੋਈ ਪਿੱਛੇ ਨਾ ਰਹਿ ਜਾਵੇ, ਦੋਹਾਂ ਪਾਸੇ ਪੂਰਾ ਉਤਸ਼ਾਹ ਹੈ। ਇਹ ਗੁਰੂ ਸਾਹਿਬ ਦੀ ਬਖਸ਼ਿਸ਼ ਹੈ, ਗੁਰੂ ਦੀ ਵਡਿਆਈ ਹੈ ਅਤੇ ਸੰਗਤਾਂ ਵੀ ਓਨੇ ਜੋਸ਼ ਨਾਲ ਉਸ ਦਿਨ ਨੂੰ ਸਮਰਪਿਤ ਹੋਈਆਂ ਹਨ। ਸਪੀਕਰ ਸਾਹਿਬ, ਮੇਰਾ ਕਹਿਣ ਦਾ ਭਾਵ ਹੈ ਕਿ to me personally ਇਹ ਇੱਕ divine intervention ਕਹਿ ਲਵੋ, divine blessing ਕਹਿ ਲਵੋ ਕਿ ਗੁਰੂ ਦੀ ਬਖਸ਼ਿਸ਼ ਨਾਲ ਮੈਨੂੰ ਵੀ ਇੱਥੇ ਬੈਠਣ ਦਾ ਮੌਕਾ ਮਿਲਿਆ ਹੈ ਔਰ ਇਹ ਨਜ਼ਾਰਾ ਵੇਖਣ ਦਾ ਮੌਕਾ ਮਿਲਿਆ ਹੈ। ਮੈਂ ਤਾਂ ਚੰਨੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਚੰਨੀ ਸਾਹਿਬ ਤੁਸੀਂ ਬਹੁਤ ਵਧੀਆ ਗੱਲ ਕੀਤੀ। ਇੱਕ ਗੱਲ ਦਾ ਬਹੁਤ ਪੰਗਾ ਪੈ ਰਿਹਾ ਹੈ। ਮੇਰੀ ਅਤੇ ਤੇਰੀ ਨਹੀਂ ਮੁੱਕ ਰਹੀ ਅਤੇ ਗੁਰੂ ਸਾਹਿਬ ਦਾ ਪਹਿਲਾਂ ਸੰਦੇਸ਼ ਇਹੀ ਸੀ ਕਿ ਆਪਣੇ ਵਿੱਚੋਂ ਮੈਂ ਕੱਢੋ। ਗੁਰੂ ਸਾਹਿਬ ਦਾ ਇਹ ਮੱਤ ਸੀ ਕਿ ਮਨ ਨੀਵਾਂ, ਮਤ ਉੱਚੀ। ਦੂਜੀ ਸੁਮੱਤ ਇਹ ਸੀ ਕਿ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਕੱਢੋ। ਇਹ ਕਾਹਦਾ ਰੌਲਾ ਹੈ, ਕੋਈ ਕਹਿੰਦਾ ਹੈ ਮੈਂ ਕਰ ਲਵਾਂ, ਮੈਂ ਆਪਣੇ ਆਪ ਨੂੰ ਵੀ ਵਿੱਚ ਹੀ ਗਿਣ ਰਿਹਾ ਹਾਂ। ਇਹ ਨਾ ਸਮਝ ਲੈਣਾ ਕਿ ਮੈਂ ਤੁਹਾਨੂੰ ਕਹਿੰਦਾ ਹਾਂ। ਤੁਸੀਂ ਗੁੱਸਾ ਵੀ ਕਰ ਜਾਂਦੇ ਹੋ ਕਿ ਤੁਸੀਂ ਆਪਣੀ ਗੱਲ ਕਰੋ। ਅਸੀਂ ਤਾਂ ਮਾੜੇ ਹੀ ਹਾਂ। ਅਸੀਂ ਸਾਰੇ ਇੱਥੇ ਇੱਕ ਗਲਤੀ ਕਰ ਗਏ ਹਾਂ ਮੈਂ ਆਪਣੀ ਗੱਲ ਵੀ ਵਿੱਚ ਹੀ ਕਰ ਰਿਹਾ ਹਾਂ ਕਿ ਸਭ ਧਰਮ ਦੇ ਠੇਕੇਦਾਰ ਬਣ ਗਏ ਹਨ। ਸਾਡੀ ਸਟੇਜ ਤੇ ਆਇਓ ਜੀ, ਉੱਧਰਲੀ ਸਟੇਜ ਤੇ ਜਾਇਓ ਜੀ। SGPC ਨੇ ਇੰਨਾ ਖਰਚ ਕਰ ਦਿੱਤਾ। ਕੱਲ੍ਹ ਨੂੰ ਸਾਡੇ ਵਰਗਾ ਵੀ ਕੋਈ ਕਹਿ ਦੇਵੇਗਾ ਕਿ ਤੁਸੀਂ ਫਜ਼ੂਲ ਖਰਚੀ ਕਰ ਦਿੱਤੀ ਜਦਕਿ ਫੈਕਟ ਇਹ ਹੈ ਕਿ ਇੰਟਰਨੈਸ਼ਨਲ ਬਾਊਂਡਰੀ ਦਾ ਮੁੱਦਾ ਹੈ। ਇਹ ਇਸ਼ੂ ਕੇਂਦਰ ਦੀ ਸਰਕਾਰ ਦਾ ਹੁੰਦਾ ਹੈ। ਜੇ ਉਸ ਪਾਸੇ (ਪਾਕਿਸਤਾਨ ਵਾਲੇ ਪਾਸੇ) ਜੇ ਸਾਰੇ ਵਜ਼ੀਰ-ਏ-ਆਲਮ ਦੇ ਪਿੱਛੇ ਲੱਗੇ ਹਨ ਤਾਂ ਸਾਨੂੰ ਵੀ ਮਗਰ ਲੱਗਣਾ ਚਾਹੀਦਾ ਹੈ। ਮੈਂ ਵਧਾਈ ਦਿੰਦਾ ਹਾਂ ਕਿ ਜਿਹੜਾ ਮੁੱਦਾ ਮੁੱਖ ਮੰਤਰੀ ਸਾਹਿਬ ਲੈ ਕੇ ਆਏ ਹਨ, ਅਸੀਂ ਇਸ ਦੇ ਨਾਲ ਹਾਂ ਅਤੇ ਉਨ੍ਹਾਂ ਦੀ ਗੱਲ ਦੇ ਨਾਲ ਸਹਿਮਤ ਹਾਂ ਪਰ ਜਿਹੜੇ ਵਖਰੇਵੇਂ ਹਨ ਉਹ ਗੁਰੂ ਦੇ ਨਹੀਂ ਹਨ, ਇਹ ਸਾਡੇ ਪਾਏ ਹੋਏ ਹਨ ਅਤੇ ਇਸ ਤੂੰ-ਤੂੰ, ਮੈਂ-ਮੈਂ ਵਿੱਚੋਂ ਕਿਵੇਂ ਨਾ ਕਿਵੇਂ ਕੁਝ ਨਹੀਂ ਨਿਕਲਣਾ। ਗੁਰੂ ਬਖਸ਼ਣਹਾਰ ਹਨ।

ਗੁਰੂ ਜੀ ਸੁਮੱਤ ਬਖਸ਼ਣ ਕਿਉਂਕਿ ਅਸੀਂ ਤਾਂ ਸਾਰੇ ਭੁੱਲਣਹਾਰ ਹਾਂ। ਅਸੀਂ ਏਨੀ ਸਮਝ ਵਾਲੇ ਨਹੀਂ। ਅਸੀਂ ਏਨੀ ਅਕਲ ਵਾਲੇ ਨਹੀਂ ਕਿ ਅਸੀਂ ਇਸ ਮਸਲੇ ਵਿਚੋਂ ਨਿਕਲ ਆਈਏ। ਜੇਕਰ ਗੁਰੂ ਜੀ ਦੀ ਬਖਸ਼ਿਸ਼ ਨਾਲ ਇਹ ਲਾਂਘਾ ਖੁੱਲ੍ਹ ਸਕਦਾ ਹੈ ਔਰ ਅਗਰ ਗੁਰੂ ਨਾਨਕ ਨਾਮ ਲੇਵਾ ਸੰਗਤ ਦੀ ਅਰਦਾਸ ਸੁਣੀ ਜਾ ਸਕਦੀ ਹੈ ਔਰ ਇਨ੍ਹਾਂ ਹਾਲਾਤਾਂ ਵਿਚੋਂ ਜਿੱਥੇ ਏਨਾ tensed ਮਾਹੌਲ ਹੋਵੇ। ਜਿੱਥੇ ਦੋਵੇਂ ਦੇਸ਼ਾਂ ਦੇ ਹਾਲਾਤ ਏਨੇ ਵਿਗੜੇ ਹੋਣ, ਰੋਜ਼ ਚਰਚਾ ਚਲਦੀ ਹੋਵੇ ਕਿ ਅੱਜ ਅਟੈਕ ਹੋ ਜਾਵੇਗਾ, ਕੱਲ੍ਹ ਅਟੈਕ ਹੋ ਜਾਵੇਗਾ। ਕਦੇ ਪੁਲਵਾਮਾ ਦਾ ਜ਼ਿਕਰ ਆਉਂਦਾ ਹੈ ਤੇ ਕਦੇ ਕਿਸੇ ਦਾ ਜ਼ਿਕਰ ਆਉਂਦਾ ਹੈ, ਕਰਾਸ ਬਾਰਡਰ ਫਾਇਰਿੰਗ ਹੁੰਦੀ ਰਹਿੰਦੀ ਹੈ ਪਰ ਉਸ ਗੁਰੂ ਦੀ ਬਖਸ਼ਿਸ਼ ਹੈ ਕਿ ਅੱਜ ਸਿਰ ਜੋੜ ਕੇ ਕਾਰੀਡੋਰ ਖੋਲ੍ਹਿਆ ਜਾ ਰਿਹਾ ਹੈ। ਸਪੀਕਰ ਸਾਹਿਬ, ਜਦੋਂ ਕਾਰੀਡੋਰ ਖੁੱਲ੍ਹਣਾ ਹੈ ਤਾਂ ਉੱਥੇ ਸਾਰਿਆਂ ਨੇ ਜਾ ਕੇ ਅਰਦਾਸ ਕੀ ਕਰਨੀ ਹੈ ਕਿ:-

*"ਨਾਨਕ ਨਾਮ ਚੜ੍ਹਦੀਕਲਾ ਤੇਰੇ ਭਾਣੇ ਸਰਬਤ ਦਾ ਭਲਾ।।"*

ਉੱਥੇ ਅਸੀਂ ਕਿਸੇ ਇੱਕ ਦਾ ਭਲਾ ਨਹੀਂ ਮੰਗ ਕੇ ਆਉਣਾ। ਦੁਨੀਆ ਦਾ, ਹਰ ਵਰਗ ਦਾ, ਹਰ ਜੀਅ ਦਾ, ਹਰ ਪ੍ਰਾਣੀ ਦਾ ਭਲਾ ਮੰਗ ਕੇ ਆਉਣਾ ਹੈ, ਉੱਥੇ ਭਲੇ ਦੀ ਅਰਦਾਸ ਹੋਣੀ ਹੈ। ਇਸ ਲਈ ਮੇਰੀ ਅੱਜ ਵੀ ਇਹੀ ਬੇਨਤੀ ਹੈ ਕਿ ਬਹੁਤ ਚੰਗੀ ਗੱਲ ਹੈ...

**Mr. Speaker:** Thank you, thank you.

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੈਂ ਇਸੇ ਗੱਲ ਤੇ ਆ ਰਿਹਾ ਹਾਂ ਕਿ ਬਹੁਤ ਚੰਗੀ ਗੱਲ ਹੈ, ਬਹੁਤ ਵਧੀਆ ਗੱਲ ਹੈ ਕਿ ਤੁਸੀਂ ਏਨੀ ਵਧੀਆ ਤਿਆਰੀ ਕਰਵਾਈ। ਗੁਰੂ ਕਿਰਪਾ ਕਰੇ, ਐਵੇਂ ਨਿੱਕੀ ਗੱਲ ਵਿਚ ਨਾ ਪਇਓ ਕਿ ਇੰਨੇ ਕਰੋੜ ਰੁਪਏ ਲੱਗ ਗਏ, ਉਤਨੇ ਕਰੋੜ ਰੁਪਏ ਲੱਗ ਗਏ। ਇਹ ਤਾਂ ਹੈ ਹੀ ਗੁਰੂ ਦਾ ਦਿੱਤਾ, ਇਹ ਗੁਰੂ ਦੇ ਦਿੱਤੇ ਹੀ ਕਰੋੜ ਹਨ, ਗੁਰੂ ਦੀਆਂ ਦਿੱਤੀਆਂ ਮਾਣ ਵਡਿਆਈਆਂ ਹਨ। ਗੁਰੂ ਦੀ ਕਿਰਪਾ ਨਾਲ ਹੀ ਸੀ.ਐਮ. ਬਣਦੇ ਹਨ, ਗੁਰੂ ਦੀ ਕਿਰਪਾ ਨਾਲ ਹੀ ਐਮ.ਐਲ.ਏ. ਬਣਦੇ ਹਨ। ਆਪਾਂ ਕਿਹੜੇ ਚੱਕਰਾਂ ਵਿਚ ਪੈ ਰਹੇ ਹਾਂ। ਔਰ ਆਪਾਂ ਜਿੱਥੇ ਜਾ ਕੇ ਨਤਮਸਤਕ ਹੋਣਾ ਹੈ, ਉੱਥੇ ਜਾ ਕੇ ਆਪਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ ਨਤਮਸਤਕ ਹੋਣਾ ਹੈ।

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ।।*

ਇਸ ਲਈ ਆਪਾਂ ਕਿਹੜੇ ਚੱਕਰਾਂ ਵਿਚ ਪਈ ਫਿਰਦੇ ਹਾਂ। ਗੁਰੂ ਜੀ ਸਾਨੂੰ ਵੀ ਸੁਮੱਤ ਬਖਸ਼ਣ ਅਤੇ ਤੁਹਾਨੂੰ ਵੀ ਸੁਮੱਤ ਬਖਸ਼ਣ। ਮੇਰੀ ਤਾਂ ਇੱਕੋ ਬੇਨਤੀ ਹੈ ਕਿ ਚਲੋ ਅੱਜ ਮੈਨੂੰ ਇੱਕ ਗੱਲ ਦੀ ਤਾਂ ਖੁਸ਼ੀ ਹੋਈ ਕਿ ਅੱਜ ਸਾਰੇ ਐਮ.ਐਲ.ਏ. ਸੀ ਪਰ ਦੋ ਮੀਸਿੰਗ ਸੀ। ਇੱਕ ਤਾਂ ਮੈਨੂੰ 0001 ਨਹੀਂ ਦਿਖਿਆ ਤੇ ਇੱਕ

ਮੈਨੂੰ ਇੱਧਰ ਵਾਲਾ ਭਾਊ ਨਹੀਂ ਦਿਖਿਆ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਉਨ੍ਹਾਂ ਨੂੰ ਵੀ ਜਾ ਕੇ ਮਨਾ ਕੇ ਲੈ ਆਓ। ਗੁਰੂ ਜੀ ਦੇ ਚਰਨਾਂ ਵਿਚ ਜਿਹੜਾ ਜਾ ਕੇ ਡਿੱਗੇਗਾ, ਉਹ ਆਪਣੀ ਝੋਲੀ ਭਰ ਕੇ ਹੀ ਲੈ ਕੇ ਆਵੇਗਾ, ਉਹ ਕਿਣਕਾ ਖੈਰ ਦਾ ਹੀ ਲੈ ਕੇ ਆਵੇਗਾ। ਕੋਈ ਇੱਧਰੋਂ ਜਾਉ, ਕੋਈ ਉਧਰੋਂ ਜਾਉ, ਆਪਾਂ ਜਾਣਾ ਤਾਂ ਗੁਰੂ ਜੀ ਦੇ ਚਰਨਾਂ ਵਿਚ ਹੀ ਹੈ, ਕਿਤੇ ਹੋਰ ਤਾਂ ਨਹੀਂ ਹੈ। ਤੁਸੀਂ ਸਾਡਾ ਮਨ ਜੋੜਨ ਦੀ ਗੱਲ ਕਰਦੇ ਹੋ, ਅਸੀਂ ਤੁਹਾਡੇ ਨਾਲ ਜੁੜਨ ਦੀ ਗੱਲ ਕਰਦੇ ਹਾਂ। ਜਿਹੜਾ ਜੋੜਨ ਵਾਲਾ ਟੁੱਟਿਆ-ਭੱਜਿਆ ਫਿਰਦਾ ਹੈ, ਅਸੀਂ ਵੀ ਉਸ ਨੂੰ ਮਨਾਉਣ ਲਈ ਨਾਲ ਚੱਲਾਂਗੇ, ਕਿ ਭਾਊ ਛੱਡ ਗੁੱਸੇ ਨੂੰ। ਜਿਵੇਂ ਕਿਸੇ ਨਿਆਣੇ ਨੂੰ ਮਨਾਈਦਾ ਹੁੰਦਾ ਹੈ। ਗੁਰੂ ਜੀ ਨੇ ਕਿਸ ਨੂੰ ਛੱਡਿਆ ਹੈ, ਉਨ੍ਹਾਂ ਨੇ ਸਭ ਨੂੰ ਮਨਾਇਆ ਹੈ। ਉਨ੍ਹਾਂ ਨੇ ਤਾਂ ਕੌਡੇ ਰਾਖਸ਼ ਨੂੰ, ਸੱਜਣ ਠੱਗ ਨੂੰ, ਵੱਡੇ ਤੋਂ ਵੱਡੇ ਗੁਨਾਹਗਾਰ ਨੂੰ ਰੱਬ ਨੇ ਆਪਣਾ ਚਰਨਾਂ ਦੇ ਨਾਲ ਜੋੜਿਆ ਹੈ ਪਰ ਕੋਈ ਜਾ ਕੇ ਡਿੱਗੇ ਤਾਂ ਸਹੀ। ਮੇਰੀ ਬੇਨਤੀ ਹੈ ਕਿ ਚੰਨੀ ਸਾਹਿਬ ਅਸੀਂ ਤਾਂ ਤੁਹਾਡੇ ਆਵਾਂਗੇ। ਮੈਂ ਤਾਂ ਵੈਸੇ ਵੀ ਤੁਹਾਡੀ ਉਸ ਗੱਲ ਦਾ ਮੁਰੀਦ ਹਾਂ। ਮੈਂ ਤਾਂ ਤੁਹਾਨੂੰ ਇੱਕੋ ਬੇਨਤੀ ਕਰਦਾ ਹਾਂ ਕਿ ਮੈਨੂੰ ਤੁਹਾਡੀ ਉਹ ਵੀਡੀਓ ਬੜੀ ਚੰਗੀ ਲੱਗੀ ਕਿ:-

ਤੂੰ ਲਾ ਕੇ ਨਾ ਤੋੜੀਂ ਵੇ ਸਾਹਿਬਾ, ਮੈਂ ਲੜ ਲੱਗ ਗਈ ਤੇਰੇ।

ਮੈਂ ਤਾਂ ਤੁਹਾਡਾ ਗੀਤ ਸੁਣਿਆ ਸੀ ਕਿ ਮੈਂ ਤਾਂ ਹੁਣ ਤੇਰੇ ਲੜ ਲੱਗ ਗਈ ਹਾਂ। ਮੈਂ ਤਾਂ ਆਪ ਦੇ ਗੁਰੂ ਦੇ ਚਰਨ ਪਰਸਣ, ਆਪਣੇ ਗੁਰੂ ਦੀ ਬਖਸ਼ਿਸ਼ ਲੈਣ, ਆਪਣੇ ਗੁਰੂ ਦੀਆਂ ਖੁਸ਼ੀਆਂ ਲੈਣ ਜਾਣਾ ਹੈ। ਮੈਂ ਅੱਜ ਇਮਾਨਦਾਰੀ ਨਾਲ ਇਹ ਵਾਅਦਾ ਕਰਦਾ ਹਾਂ ਕਿ ਸਾਡੇ ਸਾਰੇ ਐਮ.ਐਲ.ਏ. ਸਾਹਿਬਾਨ 10 ਜਾਂ 11 ਤਰੀਕ ਨੂੰ ਸ੍ਰੀ ਅਕਾਲ ਤਖਤ ਸਾਹਿਬ ਜੀ ਦਾ ਹੁਕਮਨਾਮਾ ਮੰਨਦੇ ਹੋਏ ਆਪਦੇ ਗੁਰੂ ਦੇ ਚਰਨਾਂ ਵਿਚ ਹਾਜ਼ਰ ਹੋਵਾਂਗੇ। ਮੇਰੀ ਪੁਰਜ਼ੋਰ ਇਹ ਬੇਨਤੀ ਹੈ ਕਿ ਗੁਰੂ ਸੁਮੱਤ ਬਖਸ਼ਿਸ਼ ਕਰੇ ਜੇ ਮੇਰੀ ਗੱਲ ਵਿਚ ਕੋਈ ਕਮੀ ਪੇਸ਼ੀ ਹੋਵੇ। ਮੈਨੂੰ ਪਤਾ ਹੈ ਕਿ ਬਾਜਵਾ ਸਾਹਿਬ ਵੀ 9 ਤਰੀਕ ਨੂੰ ਆਉਣਗੇ। ਤੁਸੀਂ ਵੀ ਸਾਰੇ 9 ਤਰੀਕ ਨੂੰ ਆਇਓ। ਮੈਂ ਉੱਥੇ ਇਕੱਲੇ ਨੇ ਨਹੀਂ ਜਾਣਾ, ਆਪਾਂ ਸਾਰਿਆਂ ਨੇ ਜਾਣਾ ਹੈ। ਉੱਥੇ ਆਪਾਂ ਨੇ ਸਰਬੱਤ ਦੇ ਭਲੇ ਦੀ ਅਰਦਾਸ ਕਰਨੀ ਹੈ। ਇਨ੍ਹਾਂ ਵੀਰਾਂ ਨੇ ਵੀ ਜਾਣਾ ਹੈ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਅਸੀਂ ਵੀ 9 ਜਾਂ 10 ਤਰੀਕ ਨੂੰ ਆਵਾਂਗੇ, ਜੋ ਗੁਰਪੁਰਬ ਨੂੰ ਸਮਰਪਿਤ ਹੁਕਮਨਾਮਾ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜਥੇਦਾਰ ਨੇ ਲਿਆ ਹੈ ਕਿ 12 ਤਰੀਕ ਨੂੰ ਗੁਰਪੂਰਬ ਨੂੰ ਸਮਰਪਿਤ ਇੱਕ ਸਟੇਜ ਲੱਗਣੀ ਹੈ। ਨਹੀਂ ਜੀਅ ਕਰਦਾ ਤਾਂ ਨਾ ਸਹੀ ਕਿਉਂਕਿ ਰੱਬ ਤਾਂ ਹਰੇਕ ਬੰਦੇ ਦੇ ਅੰਦਰ ਵਸਦਾ ਹੈ। ਭਾਵੇਂ ਉੱਥੇ ਹੀ ਮੱਥਾ ਟੇਕ ਲੈਣਾ ਤੇ ਭਾਵੇਂ ਆਪਣੇ ਆਪ ਨੂੰ ਟੇਕ ਲੈਣਾ। ਚਾਹੇ ਗੁਰੂ ਦੇ ਨਾਂ ਤੇ ਟੇਕ ਦਿਓ। ਚਾਹੇ ਗੁਰੂ ਸਾਹਿਬ ਦੇ ਚਰਨਾਂ ਨੂੰ ਧਿਆਨ ਵਿਚ ਰੱਖ ਕੇ ਮੱਥਾ ਟੇਕ ਲੈਣਾ।

**ਮਾਨਯੋਗ ਸਪੀਕਰ :** ਧੰਨਵਾਦ, ਮਜੀਠੀਆ ਸਾਹਿਬ। Thank you, thank you, ਚਲੋ ਤੁਸੀਂ ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** *ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨਾ ਜਾਣੈ ਮੇਰਾ।।*

ਸਪੀਕਰ ਸਾਹਿਬ, ਗੁਰੂ ਜੀ ਬਖਸ਼ਿਸ਼ ਕਰਨ। ਮੇਰਾ ਤਾਂ ਅੱਜ ਜੀਅ ਕਰਦਾ ਹੈ ਕਿ ਤੁਹਾਡੇ ਵੀ ਚਰਨ ਪਰਸ ਕੇ ਜਾਵਾਂ ਤੇ ਇਸ ਲਈ ਮੈਂ ਪਰਸ ਕੇ ਵੀ ਜਾਵਾਂਗਾ। ਮੈਂ ਵਧਾਈ ਵੀ ਦੇ ਕੇ ਚੱਲਿਆ ਹਾਂ। ਸਪੀਕਰ ਸਾਹਿਬ, ਤੁਸੀਂ ਅੱਜ ਤਾਂ ਨਜ਼ਾਰਾ ਹੀ ਬੰਨ੍ਹ ਦਿੱਤਾ ਹੈ। ਮੈਂ ਮੁੱਖ ਮੰਤਰੀ ਸਾਹਿਬ ਜੀ ਨੂੰ ਵੀ ਵਧਾਈ ਦੇ ਕੇ ਚੱਲਿਆ ਹਾਂ। ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਕੇ ਚੱਲਿਆ ਹਾਂ ਕਿ 0001 ਨੂੰ ਵੀ ਲੈ ਆਇਓ ਨਹੀਂ ਤਾਂ 0000 ਚਾਰ ਜ਼ੀਰੋ ਲਾ ਕੇ, ਵੱਡੇ ਜ਼ੀਰੋ ਨੂੰ ਵੀ ਲੈ ਆਇਓ। ਅਸੀਂ ਉਨ੍ਹਾਂ ਨੂੰ ਵੀ ਨਾਲ ਲੈ ਕੇ ਜਾਵਾਂਗੇ ਕਿਉਂਕਿ ਸਾਡਾ ਦਿਲ ਨਹੀਂ ਲੱਗਣਾ। ਅਸੀਂ ਸਾਰੇ ਗੁਰੂ ਦੀ ਖੁਸ਼ੀ ਲੈਣ ਵਾਲੇ ਬਣਾਂਗੇ। ਬਹੁਤ ਬਹੁਤ ਧੰਨਵਾਦ।

*ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।।*

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ (ਸਰਦਾਰ ਸਾਧੂ ਸਿੰਘ):** *ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ॥* ਦੇ ਮਹਾਂਵਾਕ ਅਨੁਸਾਰ ਅੱਜ ਬਹੁਤ ਹੀ ਖੁਸ਼ੀ ਦਾ ਦਿਹਾੜਾ ਤੇ ਸਮਾਂ ਹੈ। ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਸਾਹਿਬ ਸ੍ਰੀ ਗੁਰੂ ਨਾਨਕ ਮਹਾਰਾਜ ਜੀ ਦੇ 550ਵੇਂ ਪ੍ਰਕਾਸ਼ ਪੁਰਬ ਉਤੇ ਜੋ ਅੱਜ ਸਵੇਰ ਦਾ ਹੀ ਖੁਸ਼ੀ ਦਾ ਪ੍ਰੋਗਰਾਮ ਚੱਲ ਰਿਹਾ ਹੈ, ਉਸ ਉੱਤੇ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਸਵੇਰੇ ਤੋਂ ਹੀ ਦੇਸ਼ ਦੇ ਉਪ ਰਾਸ਼ਟਰਪਤੀ, ਦੇਸ਼ ਦੇ ਸਾਬਕਾ ਪ੍ਰਧਾਨ ਮੰਤਰੀ, ਸਾਂਝੇ ਤੌਰ 'ਤੇ ਦੋਨੋਂ ਸਟੇਟਾਂ ਦੀਆਂ ਸਰਕਾਰਾਂ ਦੇ ਮੁੱਖ ਮੰਤਰੀ, ਵੱਡੇ ਆਗੂ ਇਕੱਠੇ ਹੋ ਕੇ ਔਰ ਦੋਨੋਂ ਸਟੇਟਾਂ ਦੀਆਂ ਸਰਕਾਰਾਂ ਤੇ ਐਮ.ਐਲ.ਏ., ਸਾਹਿਬਾਨ ਇਕੱਠੇ ਹੋ ਕੇ ਖੁਸ਼ੀ ਮਨਾ ਰਹੇ ਹਨ, ਉਸ ਖੁਸ਼ੀ ਦੇ ਪ੍ਰਸਤਾਵ ਨੂੰ ਪੰਜਾਬ ਦੇ ਹਰਮਨ ਪਿਆਰੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਹੁਰਾਂ ਨੇ ਲੈ ਆਉਂਦਾ ਹੈ। ਇਸ ਖੁਸ਼ੀ ਨੂੰ ਇਜ਼ਹਾਰ ਕਰਨ ਵਾਸਤੇ ਵੱਖੋ-ਵੱਖ ਪਾਰਟੀਆਂ ਦੇ ਸਾਰੇ ਹੀ ਨੁਮਾਇੰਦਿਆਂ ਨੇ ਆਪਣੇ ਦਿਲੋਂ ਦਿਮਾਗ ਦੇ ਰਾਹੀਂ ਨਿਰ-ਵਿਰੋਧਤਾ, ਇਮਾਨਦਾਰੀ ਨਾਲ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਉਨ੍ਹਾਂ ਦੇ 550ਵੇਂ ਪ੍ਰਕਾਸ਼ ਪੁਰਬ ਦੀ ਵਧਾਈ ਦਿੱਤੀ ਹੈ। ਸੋ, ਦਾਸ ਵੀ ਸਭ ਤੋਂ ਪਹਿਲਾਂ ਆਪਣੀਆਂ ਦਿਲ ਦੀਆਂ ਗਹਿਰਾਈਆਂ ਵਿਚੋਂ ਅੱਜ ਦੇ ਇਸ ਮਹਾਨ ਦਿਹਾੜੇ ਤੇ ਸਾਰੇ ਵਿਧਾਨ ਸਭਾ ਦੇ ਮੈਂਬਰ ਸਾਹਿਬਾਨ ਨੂੰ, ਪੰਜਾਬ ਵਿਚ ਵੱਸਦੇ ਲੋਕਾਂ ਨੂੰ, ਦੁਨੀਆਂ ਵਿਚ ਜਿਥੇ-ਜਿਥੇ ਵੀ ਗੁਰੂ ਨਾਨਕ ਲੇਵਾ ਵਸਦੇ ਹਨ, ਗੁਰੂ ਨਾਨਕ ਸਾਹਿਬ ਦੇ ਪੈਰੋਕਾਰਾਂ ਨੂੰ ਲੱਖ-ਲੱਖ ਵਧਾਈ ਪੇਸ਼ ਕਰਦਾ ਹਾਂ। ਅੱਜ ਉਸ ਗੁਰੂ ਨੂੰ ਯਾਦ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ ਇਤਿਹਾਸ ਕਹਿੰਦਾ ਹੈ ਕਿ ਜਦੋਂ ਇਸ ਦੁਨੀਆਂ ਤੇ ਕਲਯੁੱਗ ਸੀ, ਕਲਯੁੱਗ ਹੈ, ਜੋ ਇਨਸਾਨੀਅਤ ਨਾਂ ਦੀ ਚੀਜ਼ ਸੀ, ਉਸ ਨੂੰ ਪੈਰਾਂ ਦੇ ਨਾਲ ਕੁਚਲਿਆ ਜਾ ਰਿਹਾ ਸੀ, ਜਾਤੀ ਦੀ ਹਉਮੇ, ਖਾਨਦਾਨੀ ਦੀ ਹਉਮੇ, ਪੈਸੇ ਦੀ ਹਉਮੇ, ਦੇਸ਼ ਦੀ ਹਉਮੇ, ਬਦੇਸ਼ ਦੀ ਹਉਮੇ, ਮੇਰੇ ਕਹਿਣ ਦਾ ਭਾਵ ਅਹੰਕਾਰ

ਫੈਲਿਆ ਪਿਆ ਸੀ। ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਆਏ ਤਾਂ ਇਕੋ ਹੀ ਇਕ ਕੇਵਲ, ਪਾਤਸ਼ਾਹ ਨੇ ਕਿਹਾ:

*ੴ, ਇੱਕ ਹੈ, ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।*

ਇਸ ਤੋਂ ਵੱਡਾ ਕੋਈ ਨਹੀਂ ਹੈ, ੴ ਰੱਬ ਹੈ ਜਾਂ ਰੱਬ ਦੇ ਬਣਾਏ ਹੋਏ ਬੰਦੇ ਹਨ, ਰੱਬ ਦੇ ਬਣਾਏ ਹੋਏ ਬੰਦਿਆਂ ਨੂੰ ਪਿਆਰ ਕਰੋ। ਗੁਰੂ ਸਾਹਿਬ ਨੇ ਤਾਂ ਹੀ ਕਿਹਾ:

*ਮਾਨਸਿ ਕੀ ਜਾਤਿ ਸਭੈ ਏਕੋ ਪਹਿਚਾਨਬੋ ।*

ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ । ਸਪੀਕਰ ਸਾਹਿਬ, ਕੀ ਆਪਾਂ ਅੱਜ ਇਸ ਮਹਾਨ ਦਿਹਾੜੇ ਉਤੇ ਇਕੱਠੇ ਹੋਏ ਹਾਂ, ਆਪਾਂ ਸਰਬੱਤ ਦਾ ਭਲਾ ਮੰਗਦੇ ਹਾਂ? ਫਿਰ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪੈਰੋਕਾਰ ਹਾਂ, ਜਾਤ ਪਾਤ ਨਹੀਂ ਮੰਨਦੇ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪੈਰੋਕਾਰ ਹਾਂ। ਜੇ ਕਿਸੇ ਚੀਜ਼ ਦਾ ਹੰਕਾਰ ਨਹੀਂ ਕਰਦੇ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪੈਰੋਕਾਰ ਹਾਂ, ਜੇ ਗੁਰੂ ਦਾ ਦਿੱਤਾ ਹੋਇਆ, ਗੁਰੂ ਦਾ ਮੰਨਦੇ ਹਾਂ ਤਾਂ ਗੁਰੂ ਸਾਹਿਬ ਦੇ ਪੈਰੋਕਾਰ ਹਾਂ।

*ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥*

ਜੇ ਇਹ ਸਾਰੇ ਗੁਣ ਸਾਡੇ ਵਿੱਚ ਹਨ, ਅਸੀਂ ਵੈਰ ਵਿਰੋਧਤਾ ਨਹੀਂ ਕਰਦੇ, jealousy ਨਹੀਂ ਕਰਦੇ, ਇਕ ਦੂਜੇ ਨੂੰ ਜਾਤ ਦੇ ਨਾਂ ਤੇ ਨੀਵਾਂ ਦਿਖਾਉਣ ਦੀ ਕੋਸ਼ਿਸ਼ ਨਹੀਂ ਕਰਦੇ ਫੇਰ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਸਕੇ ਸਿੱਖ ਹਾਂ, ਵਰਨਾ ਨਹੀਂ। ਜਾਤਾਂ ਅਤੇ ਮਜ਼ਹਬਾਂ ਦੇ ਅਹੰਕਾਰ ਵਿੱਚ ਪੈ ਕੇ ਅੱਜ ਜੇ ਅਸੀਂ ਸੋਚੀਏ ਕਿ ਗੁਰੂ ਨਾਨਕ ਦੀਆਂ ਖੁਸ਼ੀਆਂ ਪ੍ਰਾਪਤ ਕਰ ਲਵਾਂਗੇ, ਨਹੀਂ ਹੋ ਸਕਦੀਆਂ। ਅੱਜ ਸੋਚਣਾ ਪਵੇਗਾ ਕਿ ਅਸੀਂ ਡਿੱਗੇ ਨੂੰ ਉਠਾਉਣਾ ਕਿਵੇਂ ਹੈ, ਦੂਜੇ ਦੀ ਮਦਦ ਕਿਵੇਂ ਕਰਨੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਤਾਂ ਕਿਹਾ ਹੈ ਕਿ ਸਾਰੀ ਦੁਨੀਆ ਦਾ ਭਲਾ ਹੋਵੇ। ਅਸੀਂ ਕਦੇ ਸੋਚਿਆ ਹੈ ਕਿ ਇਕ ਵਿਅਕਤੀ ਬਿਮਾਰ ਹੈ, ਲਾਚਾਰ ਹੈ, ਰਸਤੇ ਵਿੱਚ ਬੁਖਾਰ ਤੇ ਬਿਮਾਰੀ ਨਾਲ ਲੜ ਰਿਹਾ ਹੈ, ਡਿੱਗਿਆ ਪਿਆ ਹੈ, ਕਦੇ ਉਸ ਨੂੰ ਚੁੱਕਣ ਦੀ ਕੋਸ਼ਿਸ਼ ਹੈ ਅਗਰ ਕੋਸ਼ਿਸ਼ ਕੀਤੀ ਹੈ, ਉਸ ਦਾ ਵੇਸ ਨਾ ਪੁੱਛੋ, ਉਸ ਦੀ ਜਾਤ ਨਾ ਪੁੱਛੋ, ਉਸ ਦਾ ਧਰਮ ਨਾ ਪੁੱਛੋ, ਉਸ ਦਾ ਭੇਸ ਨਾ ਪੁੱਛੋ ਉਸ ਵਿੱਚ ਗੁਰੂ ਨਾਨਕ ਦੇ ਮਿਸ਼ਨ ਨੂੰ ਦੇਖੋ।

*ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ॥*

ਅੱਜ ਭੈਣ ਨੇ ਇੱਥੇ ਗੱਲ ਕੀਤੀ ਹੈ –

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*

ਜਿਹੜੇ ਰਾਜੇ ਮਹਾਰਾਜੇ ਜਾਂ ਜੋ ਅਸੀਂ ਅੱਜ ਹਾਂ, ਇਹ ਅਸੀਂ ਔਰਤ ਜਾਤੀ ਕਰਕੇ ਹਾਂ। ਸਾਡੀ ਭੂਆ ਹੈ, ਸਾਡੀ ਨਾਨੀ ਹੈ, ਸਾਡੀ ਦਾਦੀ ਹੈ, ਸਾਡੀ ਮਾਮੀ ਹੈ, ਸਾਡੀ ਭੈਣ ਹੈ, ਇਹ ਸਿਰਫ ਤੇ ਸਿਰਫ ਅਕਾਲ ਪੁਰਖ ਦੀ ਕਿਰਪਾ ਸਦਕਾ ਹੈ। ਔਰਤ ਜਾਤੀ ਨੂੰ ਗੁਰੂ ਨਾਨਕ ਪਾਤਸ਼ਾਹ ਨੇ ਮਹਾਨਤਾ ਦਿੱਤੀ ਹੈ। ਅੱਜ ਭੈਣ ਨੇ ਉਲਾਂਭਾ ਦਿੱਤਾ ਹੈ। ਮੈਂ ਸੱਚੀ ਗੱਲ ਕਹਿਣ ਤੋਂ ਜੇ ਡਰਾਂਗਾ ਜਾਂ ਝਿਜਕਾਂਗਾ, ਇਹ ਗੁਰੂ ਨਾਨਕ ਦਾ ਦਰਬਾਰ ਲੱਗਿਆ ਹੈ, ਆਪਣੇ ਆਪ ਨੂੰ ਨਹੀਂ ਬਖਸ਼ਾਂਗਾ। ਆਪਾਂ ਕਈ ਵਾਰ ਗੱਲ ਕਰਦੇ ਹਾਂ ਕਿ ਫਲਾਣੀ ਔਰਤ ਨਾਲ ਧੱਕਾ ਹੋ ਗਿਆ ਹੈ, ਪੇਟ ਵਿੱਚ ਬੱਚੀ ਨੂੰ ਮਰਵਾ ਦਿੱਤਾ ਹੈ ਪਰ ਮੈਂ ਇਕ ਗੱਲ ਕਹਾਂਗਾ ਕਿ ਇਸ ਵਿੱਚ ਜ਼ਿਆਦਾ ਹਿੱਸਾ ਔਰਤ ਜਾਤੀ ਦਾ ਹੀ ਹੁੰਦਾ ਹੈ। ਇਮਾਨਦਾਰੀ ਨਾਲ ਦੱਸੋ, ਅੱਜ ਕੋਈ ਬੰਦਾ ਕਹਿੰਦਾ ਹੈ। ਜੇ ਕੋਈ ਬੱਚੀ ਜੰਮਦੀ ਹੈ, ਇਹ ਸਾਡੇ ਪੱਥਰ ਜੰਮ ਗਿਆ ਹੈ, ਕੌਣ ਕਹਿੰਦਾ ਹੈ? ਇਹ ਮਾਂ ਕਹਿੰਦੀ ਹੈ, ਨਾਨੀ ਕਹਿੰਦੀ ਹੈ, ਦਾਦੀ ਕਹਿੰਦੀ ਹੈ। ਸਾਨੂੰ ਸਾਰਿਆਂ ਨੂੰ ਝਾਤੀ ਮਾਰਨੀ ਪਵੇਗੀ। ਆਪਣੇ ਘਰ ਵਿੱਚ ਅਮਲ ਕਰਨਾ ਪਵੇਗਾ। ਔਰਤ ਦਾ ਸਤਿਕਾਰ ਕਰਨਾ ਬਹੁਤ ਜ਼ਰੂਰੀ ਹੈ। ਜੇ ਅਸੀਂ ਕਿਸੇ ਔਰਤ ਦਾ ਸਤਿਕਾਰ ਨਹੀਂ ਕਰਦੇ, ਅਸੀਂ ਆਪਣੀ ਮਾਂ ਦਾ ਸਤਿਕਾਰ ਨਹੀਂ ਕਰਦੇ, ਅਸੀਂ ਆਪਣੀ ਭੈਣ ਦਾ ਸਤਿਕਾਰ ਨਹੀਂ ਕਰਦੇ, ਅਸੀਂ ਆਪਣੀ ਕਿਸੇ ਰਿਸ਼ਤੇਦਾਰ ਦਾ ਸਤਿਕਾਰ ਨਹੀਂ ਕਰਦੇ। ਸੋ, ਸਾਰਿਆਂ ਨੂੰ ਆਪਣੀਆਂ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਣੀਆਂ ਚਾਹੀਦੀਆਂ ਹਨ।

**ਮਾਨਯੋਗ ਸਪੀਕਰ** : ਧੰਨਵਾਦ।

**ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ :** ਸਪੀਕਰ ਸਾਹਿਬ, ਹਾਲੇ ਤਾਂ ਸਟਾਰਟ ਹੋਇਆ ਹੈ। ਗੁਰੂ ਨਾਨਕ ਪਾਤਸ਼ਾਹ ਦਾ ਹੁਕਮ ਹੈ, ਕਿਰਤ ਕਰਨਾ, ਨਾਮ ਜਪਣਾ, ਵੰਡ ਛਕਣਾ, ਨਿਆਸਰਿਆਂ ਦਾ ਆਸਰਾ ਬਣਨਾ, ਦੂਜਿਆਂ ਤੇ ਦਇਆ ਕਰਨਾ, ਇਹ ਗੁਰੂ ਨਾਨਕ ਮਹਾਰਾਜ ਜੀ ਦੀ ਸਿੱਖੀ ਹੈ। ਸੋ, ਮੇਰੇ ਕਹਿਣ ਦਾ ਭਾਵ ਹੈ ਕਿ ਅੱਜ ਜ਼ਰੂਰੀ ਹੈ, ਇਕ ਦੂਜੇ ਨੂੰ ਵਧਾਈ ਦੇਈਏ, ਹਉਮੈ ਛੱਡ ਦੇਈਏ। ਇੱਥੇ ਰਾਵਣ ਵਰਗੇ ਆਏ ਤੇ ਆਪਾਂ ਕੀ ਚੀਜ਼ ਹਾਂ।**

ਆਪਾਂ ਫਿਰ ਕੀ ਚੀਜ਼ ਹਾਂ। ਅੱਜ ਮੈਂ ਵੱਡੀ ਸਟੇਜ ਲਗਾ ਲਈ, ਮੇਰੀ ਵੱਡੀ ਸਟੇਜ ਹੈ। ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ, ਗੁਰੂ ਦਾ ਨਿਮਾਣਾ ਸਿੱਖ, ਤੁਸੀਂ ਦੇਖਿਆ ਹੈ ਕਲ੍ਹ ਫੋਟੋ ਛਪੀ ਹੈ। ਆਪ ਨਿਮਾਣੇ ਸਿੱਖ ਵਾਂਗ ਸਿਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਲੈ ਕੇ ਸਤਿਕਾਰ ਨਾਲ ਆਏ। ਅੱਜ ਇੱਥੇ ਸਦਨ ਵਿੱਚ ਬੇਨਤੀ ਕੀਤੀ...

**ਸਰਦਾਰ ਕੁਲਤਾਰ ਸਿੰਘ ਸੰਧਵਾਂ**: *ਇਕੁ ਲਖੁ ਪੂਤ ਸਵਾ ਲਖੁ ਨਾਤੀ॥ ਤਿਹ ਰਾਵਨ ਘਰ ਦੀਆ ਨ ਬਾਤੀ॥*

** Expunged as ordered by the Hon'ble Speaker.

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ** : **

**ਸਰਦਾਰ ਕੁਲਤਾਰ ਸਿੰਘ ਸੰਧਵਾਂ** : **

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ**: ਠੀਕ ਹੈ। ** ਮੈਂ ਮਾਫੀ ਚਾਹੁੰਦਾ ਹਾਂ।** ਮੈਂ ਮੁਆਫੀ ਮੰਗ ਲਈ ਹੈ। ਜਿਆਦਾ **ਨਾ ਬਣੋ। ਗੁਰੂ ਨਾਨਕ ਦੇ ਸਿੱਖ **ਨਹੀਂ ਬਣਦੇ ਹੁੰਦੇ। ਦੇਖੋ ਜੀ, ਵਿੱਚ ਕਿਉਂ ਭੁਲਾਉਂਦੇ ਹੋ? ਅੱਜ ਵੋਟਾਂ ਦੀ ਖਾਤਰ ਨਹੀਂ ਬੋਲ ਰਹੇ, ਅੱਜ ਆਪਾਂ ਇਲੈਕਸ਼ਨ ਵਿੱਚ ਨਹੀਂ ਖੜ੍ਹੇ। ਮੈਂ ਕਹਿ ਰਿਹਾ ਸੀ ਕਿ ਗੁਰੂ ਦਾ ਸਿੱਖ ਕੈਪਟਨ ਅਮਰਿੰਦਰ ਸਿੰਘ, ਜਿਨ੍ਹਾਂ ਨੇ ਹੱਥ ਜੋੜ ਕੇ ਸਾਰਿਆਂ ਨੂੰ ਕਿਹਾ ਹੈ, ਇਸ ਨੂੰ ਪਾਰਟੀਬਾਜ਼ੀ ਵਿਚ ਨਾ ਪਉ, ਸਿਆਸਤ ਵਿੱਚ ਨਾ ਪਉ। ਸਾਰੇ ਇਕੱਠੇ ਹੋ ਕੇ ਗੁਰੂ ਨਾਨਕ ਸਾਹਿਬ ਜੀ ਦੇ 550ਵੇਂ ਸਾਲ ਦੇ ਗੁਰਪੁਰਬ ਦੀ ਆਪਾਂ ਖੁਸ਼ੀ ਮਨਾਈਏ।

**ਮਾਨਯੋਗ ਸਪੀਕਰ:** **ਸ਼ਬਦ ਕੱਟ ਦਿਉ।

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ:** ਅਸੀਂ ਤਾਂ ਭਾਗ ਵਾਲੇ ਹਾਂ। ਮੈਂ ਤਾਂ ਹਾਂ। ਪਹਿਲਾ ਸਮਾਗਮ ਵੀ ਵੇਖਿਆ, 500 ਸਾਲਾ ਵੀ ਵੇਖਿਆ, ਗੁਰੂ ਨੇ ਕਿਰਪਾ ਕੀਤੀ ਹੈ ਭਾਵੇਂ ਕਿ ਉਦੋਂ ਛੋਟੇ ਸੀ। ਅੱਜ ਵੀ ਖੁਸ਼ੀ ਪ੍ਰਾਪਤ ਕਰ ਰਹੇ ਹਾਂ। ਅਗਲਾ 600 ਸਾਲਾ ਦਿਵਸ ਆਵੇਗਾ, ਪਤਾ ਨਹੀਂ ਕੌਣ ਭਾਗਾਂ ਵਾਲਾ ਹੋਵੇਗਾ? ਕੌਣ ਦੇਖੇਗਾ ਕਿ ਨਹੀਂ ਦੇਖੇਗਾ? ਪਰ ਇੱਕ ਗੱਲ ਕਰ ਲਈਏ, ਸਭ ਦਾ ਭਲਾ ਕਰਨਾ ਸਿੱਖ ਜਾਈਏ। ਗਰੀਬ ਦਾ ਭਲਾ ਕਰਨਾ ਸਿੱਖ ਜਾਈਏ। ਇੱਥੇ ਦੇਖਿਆ ਹੈ, ਸਾਡੇ ਵੀ ਜਦੋਂ ਕੋਈ ਗਰੀਬ ਦੀ ਗੱਲ ਆਉਂਦੀ ਹੈ, ਉਸ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਸ ਬਾਰੇ ਵੀ ਆਪਣੇ ਮਨ ਸ਼ੁੱਧ ਕਰ ਲਈਏ। ਕੋਈ ਗਰੀਬ ਸਬੰਧੀ ਸਕੀਮ ਆਵੇ, ਕੋਈ ਗਰੀਬ ਦੇ ਭਲੇ ਦੀ ਗੱਲ ਆਵੇ, ਕਈ ਵਾਰੀ ਫਾਈਲਾਂ ਵੀ ਇਧਰ ਉਧਰ ਹੁੰਦੀਆਂ ਹਨ। ਮੇਰੀ ਸਾਰਿਆਂ ਨੂੰ ਇਸ ਬਾਰੇ ਬੇਨਤੀ ਹੈ ਕਿ ਇਥੇ ਸਾਫ ਸ਼ੁੱਧ ਬਣੀਏ। ਗੁਰੂ ਨਾਨਕ ਮਹਾਰਾਜ ਗਰੀਬਾਂ ਦੇ ਸਨ, ਨਿਆਸਰਿਆਂ ਦੇ ਸਨ। ਆਪਾਂ ਸਾਰੇ ਤਕੜੇ ਹੋ ਕੇ ਇਸ ਖੁਸ਼ੀ ਨੂੰ ਮਨਾਈਏ। ਸੋ, ਦਾਸ ਬਹੁਤਾ ਕੁਝ ਨਾ ਕਹਿੰਦਾ ਹੋਇਆ, ਸਾਰਿਆਂ ਦਾ ਧੰਨਵਾਦ ਕਰਦਾ ਹੈ, ਸਾਰਿਆਂ ਨੂੰ ਮੁਬਾਰਕਬਾਦ। ਨਾਨਕ ਨਾਮ ਚੜ੍ਹਦੀਕਲਾ ਤੇਰੇ ਭਾਣੇ ਸਰਬੱਤ ਦਾ ਭਲਾ। ਸਤਿ ਕਰਤਾਰ।

---

** Expunged as ordered by the Hon'ble Speaker.

## EXTENSTION OF TIME OF THE SITTING OF THE HOUSE

**ਮਾਨਯੋਗ ਸਪੀਕਰ:** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਦਾ ਕੰਮ-ਕਾਰ ਖਤਮ ਹੋਣ ਤੱਕ ਸਦਨ ਦਾ ਸਮਾਂ ਵਧਾ ਲਿਆ ਜਾਵੇ?

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਸਦਨ ਦਾ ਸਮਾਂ ਅੱਜ ਦਾ ਕੰਮ-ਕਾਰ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ।

---

## OFFICIAL RESOLUTION REG. HOMAGE TO JAGAT GURU SRI GURU NANAK DEV JI ON HIS 550 PARKASH PURAB ANNIVERSARY AND TO CARRY FORWARD GURU SAHIB'S MESSAGE OF HUMANISM, TOLERANCE, COMPASSION AND PRESERVING THE ENVIRONMENT *(Resumption)*

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ (ਸਨੌਰ):** ਸਪੀਕਰ ਸਾਹਿਬ, ਆਪਾਂ ਸਾਰੇ ਵਡਭਾਗੇ ਹਾਂ ਜਿਨ੍ਹਾਂ ਨੂੰ ਆਪਣੇ ਜੀਵਨ ਵਿੱਚ ਗੁਰੂ ਨਾਨਕ ਦੇਵ ਮਹਾਰਾਜ ਸਾਹਿਬ ਦੇ 550 ਸਾਲਾ ਪ੍ਰਕਾਸ਼ ਪੁਰਬ ਦੀਆਂ ਖੁਸ਼ੀਆਂ ਨੂੰ ਸਾਂਝਾ ਕਰਨ ਦਾ ਸੁਭਾਗ ਪ੍ਰਾਪਤ ਹੋ ਰਿਹਾ ਹੈ। ਇਸ ਸਮੇਂ ਦੀ ਅਹਿਮੀਅਤ, ਮਹੱਤਤਾ ਅਤੇ ਮਹਾਨਤਾ ਨੂੰ ਸਮਝਦਿਆਂ ਹੋਇਆਂ ਜਿਹੜਾ ਵਿਸ਼ੇਸ਼ ਸੈਸ਼ਨ ਅੱਜ ਤੁਸੀਂ ਬੁਲਾਇਆ ਹੈ, ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤਾਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਤੁਹਾਨੂੰ ਵਧਾਈ ਦਿੰਦਾ ਹਾਂ। (ਥੰਪਿੰਗ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਜੋ ਗਿਆਨ ਦਾ ਪ੍ਰਕਾਸ਼ ਮਨੁੱਖਤਾ ਨੂੰ ਦਿੱਤਾ, ਉਨ੍ਹਾਂ ਨੇ ਸੰਵਾਦ ਨੂੰ ਬਹੁਤ ਵੱਡੀ ਅਹਿਮੀਅਤ ਦਿੱਤੀ ਹੈ। ਮੈਂ ਕਹਿ ਸਕਦਾ ਹਾਂ ਕਿ ਅੱਜ ਦੇ ਇਸ ਪੂਰੇ ਦਿਨ ਵਿਚ ਜਿੰਨਾ ਦਿਨ ਅਸੀਂ ਲਗਾਇਆ ਹੈ, ਸਭ ਤੋਂ ਪਹਿਲਾਂ ਦੇਸ਼ ਦੇ ਉਪ ਰਾਸ਼ਟਰਪਤੀ ਦੀ ਹਾਜ਼ਰੀ, ਫਿਰ ਦੇਸ਼ ਦੇ ਸਾਬਕਾ ਪ੍ਰਧਾਨ ਮੰਤਰੀ, ਡਾਕਟਰ ਮਨਮੋਹਨ ਸਿੰਘ ਜੀ ਵਰਗੀ ਸ਼ਖਸੀਅਤ ਦਾ ਇਥੇ ਆਉਣਾ, ਉਨ੍ਹਾਂ ਵਲੋਂ ਐਡਰੈਸ ਕਰਨਾ ਅਤੇ ਉਸ ਤੋਂ ਬਾਅਦ ਹੁਣ ਇਸ ਸੀਟਿੰਗ ਦੇ ਵਿੱਚ ਮਾਨਯੋਗ ਇਸ ਹਾਊਸ ਦੇ ਲੀਡਰ ਕੈਪਟਨ ਅਮਰਿੰਦਰ ਸਿੰਘ ਜੀ ਵਲੋਂ ਜਿਹੜਾ ਮਤਾ ਲਿਆਂਦਾ ਗਿਆ, ਉਸ ਤੇ ਸਭ ਨੇ ਆਪਣੇ ਆਪਣੇ ਵਿਚਾਰ ਰੱਖੇ ਹਨ। ਮੈਂ ਸਮਝਦਾ ਹਾਂ ਕਿ ਇਹ ਗੁਰੂ ਨਾਨਕ ਦੇਵ ਮਹਾਰਾਜ ਦਾ ਬਹੁਤ ਵੱਡਾ ਸੁਨੇਹਾ ਸੀ:

*ਜਬ ਲਗੁ ਦੁਨੀਆ ਰਹੀਐ ਨਾਨਕ, ਕਿਛੁ ਸੁਣੀਐ ਕਿਛੁ ਕਹੀਐ।।*

ਜਦੋਂ ਚੰਗੇ ਇਰਾਦੇ ਨਾਲ, ਚੰਗੀ ਸੋਚ ਦੇ ਨਾਲ ਕੁਝ ਕਹਿੰਦੇ ਹਾਂ, ਕੁਝ ਸੁਣਦੇ ਹਾਂ, ਕੁਝ ਸੱਜਣਾਂ ਨੇ ਇਨਡਾਇਰੈਕਟਲੀ ਗੱਲਾਂ ਵੀ ਕੀਤੀਆਂ, ਉਤੇ ਬੈਠੇ ਸਾਰਿਆਂ ਨੇ ਸਮਝ ਲਈਆਂ ਕਿ ਕੀ ਕੀਤੀਆਂ ਹਨ। ਜਦੋਂ ਕੁਝ ਚੰਗਾ ਕਹਿੰਦੇ ਹਾਂ ਅਤੇ ਚੰਗਾ ਸੁਣਦੇ ਹਾਂ ਤਾਂ ਉਸ ਵਿੱਚ ਬਹੁਤ ਕੁਝ ਸਿੱਖਣ ਨੂੰ ਮਿਲਦਾ ਹੈ। ਸੋ, ਅੱਜ ਮੈਂ ਕਹਿ ਸਕਦਾ ਹਾਂ ਕਿ ਤੁਸੀਂ ਇੱਕ ਬਹੁਤ ਵੱਡੀ ਭਾਵਨਾ ਦੇ ਨਾਲ, ਜਿਹੜਾ ਇਸ ਸੈਸ਼ਨ ਅਤੇ ਇਸ ਦਿਨ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਫਲਸਫੇ ਤੱਕ ਖਾਸ ਤੌਰ ਤੇ ਸੀਮਤ ਕੀਤਾ, ਉਸ ਵਾਸਤੇ ਮੈਂ ਤੁਹਾਡਾ ਵਿਸ਼ੇਸ਼ ਤੌਰ ਤੇ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ੧ਓ ਦਾ ਆਗਾਜ਼ ਇਸ ਧਰਤੀ ਤੇ ਕਰਕੇ ਵਹਿਮਾਂ ਭਰਮਾਂ ਵਿੱਚ ਫਸੀ ਹੋਈ ਮਨੁੱਖਤਾ ਨੂੰ ਜੀਵਨ ਜਿਊਣ ਦੀ ਰੌਸ਼ਨੀ ਵਿਖਾਈ। ਗੁਰੂ ਨਾਨਕ ਸਾਹਿਬ ਦੇ ਫਲਸਫੇ ਦਾ ਵਿਖਿਆਨ ਕਿਸੇ ਸਮਾਂ ਸੀਮਾ ਦੇ ਵਿੱਚ ਨਹੀਂ ਕੀਤਾ ਜਾ ਸਕਦਾ ਪਰ ਮੈਂ ਇੱਕੋ ਗੱਲ ਕਹਿ ਸਕਦਾ ਹਾਂ ਕਿ ਗੁਰੂ ਨਾਨਕ ਦੇਵ ਮਹਾਰਾਜ ਨੇ, ਜਿਨ੍ਹਾਂ ਸਾਰਿਆਂ ਬੁਲਾਰਿਆਂ ਨੇ ਬੋਲਿਆ ਹੈ, ਉਸ ਨੂੰ ਸਮੇਟਦੇ ਹੋਏ ਕਿਤੇ ਨਾ ਕਿਤੇ, ਮੈਂ ਕਹਿੰਦਾ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਹਿੰਦ ਮਹਾਂਸਾਗਰ ਦੇ ਇਸ ਖਿੱਤੇ ਦੇ ਅੰਦਰ ਧਾਰਮਿਕ, ਸਮਾਜਕ ਤੇ ਰਾਜਨੀਤਕ ਇਨਕਲਾਬ ਦਾ ਮੁੱਢ ਬੰਨਿਆ ਸੀ। ਗੁਰੂ ਨਾਨਕ ਸਾਹਿਬ ਦੇ ਫਲਸਫੇ ਤੇ ਗੱਲ ਕਰਨ ਦੀ ਕੋਈ ਸਮਾਂ ਸੀਮਾ ਨਹੀਂ ਹੋ ਸਕਦੀ। ਮੇਰੇ ਸਤਿਕਾਰਯੋਗ ਸਾਥੀਆਂ ਨੇ ਜਪੁ ਜੀ ਸਾਹਿਬ ਦੀ ਵਿਚਾਰਧਾਰਾ ਦੀ ਗੱਲ ਕੀਤੀ। ਗੁਰੂ ਸਾਹਿਬ ਨੇ ਆਸਾ ਦੀ ਵਾਰ ਵਿਚ ਮਨੁੱਖ ਨੂੰ ਜੀਵਨ ਜਿਉਣ ਦੀ ਜਾਚ ਦੱਸੀ ਹੈ। ਮਨੁੱਖ ਦਾ ਕਿਹੋ ਜਿਹਾ ਵਿਵਹਾਰ ਹੋਣਾ ਚਾਹੀਦਾ, ਵਿਚਾਰ ਕਿਹੋ ਜਿਹੇ ਹੋਣੇ ਚਾਹੀਦੇ ਹਨ। ਗੁਰੂ ਸਾਹਿਬ ਦਾ ਸਮਾਜਿਕ ਇਨਕਲਾਬ ਦਾ ਫਲਸਫਾ ਬਹੁਤ ਵਿਸ਼ਾਲ ਹੈ। ਪਰ ਜਿਹੜੀ ਗੱਲ ਮਾਨਯੋਗ ਮੰਤਰੀ ਜੀ ਨੇ ਵੀ ਕਹੀ, ਬੀਬੀ ਮਾਣੂੰਕੇ ਜੀ ਨੇ ਵੀ ਕਹੀ ਕਿ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।।*

ਜਿਸ ਸਮੇਂ ਔਰਤ ਨੂੰ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ, ਜਿਸ ਸਮੇਂ ਸਤੀ ਪ੍ਰਥਾ, ਪਰਦਾ ਪ੍ਰਥਾ ਸੀ, ਔਰਤ ਨੂੰ ਭੰਡਿਆ ਜਾਂਦਾ ਸੀ, ਔਰਤ ਦਾ ਸਮਾਜਿਕ ਤੌਰ ਤੇ ਨਿਰਾਦਰ ਕੀਤਾ ਜਾਂਦਾ ਸੀ। ਉਸ ਸਮੇਂ ਗੁਰੂ ਸਾਹਿਬ ਨੇ ਕੇਵਲ ਇਹੀ ਨਹੀਂ ਕਿਹਾ ਕਿ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।।*

ਸਗੋਂ ਇਸ ਤੋਂ ਪਹਿਲਾਂ ਇਹ ਵੀ ਕਿਹਾ ਕਿ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ।।*

*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ।।*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ।।*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।।*

ਰਾਜਿਆਂ ਨੂੰ ਜੰਮਣ ਵਾਲੀ, ਜਿਸ ਨਾਲ ਅਸੀਂ ਆਪਣੇ ਪੁੱਤਰ ਵਿਹਾਉਂਦੇ ਹਾਂ, ਜੋ ਇਸ ਸੰਸਾਰ ਦੀ ਸਿਰਜਣਾ ਤੇ ਰਚਨਾ ਦਾ ਅਧਾਰ ਹੈ, ਉਸ ਨੂੰ ਕਿਉਂ ਭੰਡਦੇ ਹਾਂ। ਔਰਤ ਦਾ ਨਿਰਾਦਰ ਕਰਨ ਵਾਲੇ ਸਮਾਜ ਨੂੰ ਉਸ ਸਮੇਂ ਗੁਰੂ ਸਾਹਿਬ ਨੇ ਝੰਜੋੜਿਆ। ਮੈਂ ਕਹਿ ਸਕਦਾ ਹਾਂ ਕਿ ਇਸ ਖਿੱਤੇ ਅੰਦਰ ਪਹਿਲੀ ਵਾਰ ਔਰਤ ਦੀ ਮਹਾਨਤਾ ਨੂੰ ਗੁਰੂ ਸਾਹਿਬ ਨੇ ਹੀ ਉਜਾਗਰ ਕੀਤਾ ਸੀ। ਰਾਜਨੀਤਕ ਇਨਕਲਾਬ ਦੀ ਗੱਲ ਜਿਹੜੀ ਵਡਾਲਾ ਸਾਹਿਬ ਨੇ ਵੀ ਕੀਤੀ ਕਿ ਅਸੀਂ ਆਪਣਾ ਵਿਵਹਾਰ ਇਸ ਤਰ੍ਹਾਂ ਦਾ ਰੱਖੀਏ ਕਿਉਂਕਿ ਆਪਾਂ ਸਾਰੇ ਹੀ ਰਾਜ ਭਾਗ ਦਾ ਹਿੱਸਾ ਹਾਂ, ਸਾਡੇ ਤੇ ਜ਼ਿੰਮੇਵਾਰੀਆਂ ਹਨ। ਕਿਤੇ ਲੋਕ ਸਾਨੂੰ ਸੱਜਣ ਠੱਗ ਨਾ ਕਹਿਣ ਲੱਗ ਜਾਣ। ਗੁਰੂ ਸਾਹਿਬ ਨੇ ਰਾਜ ਭਾਗ ਨੂੰ ਇਕ ਵਾਰੀ ਨਹੀਂ ਸਗੋਂ ਕਈ ਵਾਰੀ ਝਿੰਜੋੜਨ ਦੀ ਕੋਸ਼ਿਸ਼ ਕੀਤੀ, ਖਾਸ ਤੌਰ ਤੇ ਭ੍ਰਿਸ਼ਟਾਚਾਰ ਵਿਰੁੱਧ ਗੁਰੂ ਸਾਹਿਬ ਨੇ ਸ਼ਬਦਾਂ ਰਾਹੀਂ ਸਮਾਜ ਨੂੰ ਹੋਕਾ ਦਿੱਤਾ। ਗੁਰੂ ਸਾਹਿਬ ਨੇ ਫਰਮਾਇਆ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।।*

ਜਿਸ ਤਰ੍ਹਾਂ ਹਿੰਦੂ ਲਈ ਗਾਂ ਖਾਣਾ ਪਾਪ ਹੈ ਤੇ ਮੁਸਲਮਾਨ ਲਈ ਸੂਰ ਖਾਣਾ ਪਾਪ ਹੈ, ਉਸੇ ਤਰ੍ਹਾਂ ਹੀ ਪਰਾਇਆ ਹੱਕ ਖਾਣ ਨਾਲ ਵੀ ਮਨੁੱਖ ਪਾਪ ਹੀ ਕਮਾਉਂਦਾ ਹੈ। ਉਸ ਸਮੇਂ ਗੁਰੂ ਸਾਹਿਬ ਨੇ ਜਿਥੇ ਇਕ ਸ਼ੁੱਧ ਸੋਚ ਤੇ ਸ਼ੁੱਧ ਵਿਚਾਰਾਂ ਦਾ ਹੋਕਾ ਦਿੱਤਾ, ਉਥੇ ਸਮੇਂ ਦੀ ਹਕੂਮਤ ਤੇ ਸਮੇਂ ਦੇ ਸ਼ਾਸ਼ਕ ਬਾਬਰ ਨੂੰ ਜਾਬਰ ਕਹਿ ਕੇ ਪੁਕਾਰਿਆ। ਜਦੋਂ ਸਾਰੀ ਦੁਨੀਆਂ ਵੱਡੀਆਂ ਵੱਡੀਆਂ ਸਲਤਨਤਾਂ ਦੇ ਪੈਰਾਂ ਤੇ ਆਪਣਾ ਸਿਰ ਝੁਕਾ ਰਹੀ ਸੀ, ਉਸ ਵੇਲੇ ਇਕ ਸੰਤ ਮਹਾਂਪੁਰਸ਼ ਨੇ ਜਿਸ ਤਰੀਕੇ ਨਾਲ ਸਮੇਂ ਦੇ ਸ਼ਾਸ਼ਕਾਂ ਨੂੰ ਪੁਕਾਰਿਆ, ਉਹ ਇਸ ਖਿੱਤੇ ਦਾ ਪਹਿਲਾ ਰਾਜਨੀਤਕ ਇਨਕਲਾਬ ਸੀ। ਗੁਰੂ ਸਾਹਿਬ ਨੇ ਫਰਮਾਇਆ:

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ।।*

ਗੁਰੂ ਸਾਹਿਬ ਨੇ ਸਮੇਂ ਦੇ ਸ਼ਾਸ਼ਕਾਂ ਨੂੰ ਵੰਗਾਰ ਕੇ, ਮਿਹਣਾ ਮਾਰ ਕੇ ਇਕ ਵੱਡੇ ਰਾਜਨੀਤਕ ਇਨਕਲਾਬ ਦਾ ਮੁੱਢ ਬੰਨ੍ਹਿਆ ਸੀ। ਅੱਜ, ਪ੍ਰਦੂਸ਼ਣ ਤੇ ਗੱਲ ਹੋਈ। ਇਥੇ ਮੰਤਰੀ ਜੀ, ਚੰਨੀ ਸਾਹਿਬ ਬੈਠੇ ਹਨ, ਉਨ੍ਹਾਂ ਦਾ ਧੰਨਵਾਦ। ਹਰ ਬੰਦੇ ਦੀ ਆਪਣੀ ਜ਼ਿੰਮੇਵਾਰੀ ਹੈ, ਮੁੱਖ ਮੰਤਰੀ ਜੀ ਦੀ ਆਪਣੀ ਜ਼ਿੰਮੇਵਾਰੀ ਹੈ, ਲੀਡਰ ਆਫ ਦਿ ਆਪੋਜ਼ੀਸ਼ਨ ਦੀ ਆਪਣੀ ਜ਼ਿੰਮੇਵਾਰੀ ਹੈ। ਹਰ ਸੰਸਥਾ ਦੀ ਆਪਣੀ-ਆਪਣੀ ਜ਼ਿੰਮੇਵਾਰੀ ਹੁੰਦੀ ਹੈ। ਤੁਸੀਂ ਸਟੇਜਾਂ ਲਗਾ ਰਹੇ ਹੋ, ਠੀਕ ਗੱਲ ਹੈ ਪਰ ਜ਼ਿਆਦਾ ਧਿਆਨ ਸਟੇਜਾਂ ਵੱਲ ਚਲਿਆ ਗਿਆ। ਜੇਕਰ ਗੁਰੂ ਸਾਹਿਬ ਨੂੰ ਸਭ ਤੋਂ ਵੱਡੀ ਸ਼ਰਧਾਂਜਲੀ ਆਪਣੀ ਸਰਕਾਰ, ਇਹ ਸਦਨ ਦੇਣਾ

ਚਾਹੁੰਦਾ ਹੈ ਤਾਂ ਜਿਸ ਤਰ੍ਹਾਂ ਸਪੀਕਰ ਸਾਹਿਬ, ਅੱਜ ਪ੍ਰਦੂਸ਼ਣ ਕਾਰਨ ਸਾਡੀਆਂ ਨਸਲਾਂ ਤਬਾਹ ਹੋ ਰਹੀਆਂ ਹਨ, ਉਨ੍ਹਾਂ ਦਾ ਮਿਹਣਾ ਕਿਸਾਨ ਦੇ ਸਿਰ ਤੇ ਬੰਨ੍ਹਦੇ ਹਾਂ ਪਰ ਬਹੁਤ ਵੱਡਾ ਕੰਪੋਨੈਂਟ ਚਿਮਨੀਆਂ ਵਿਚੋਂ ਨਿਕਲਦਾ ਧੂੰਆਂ ਹੈ। ਅਸੀਂ ਉਸ ਨੂੰ ਰੋਕ ਸਕਦੇ ਹਾਂ। ਸਰਕਾਰਾਂ ਉਸ ਪ੍ਰਦੂਸ਼ਣ ਨੂੰ ਰੋਕ ਸਕਦੀਆਂ ਹਨ। ਉਸ ਨੂੰ ਰੋਕੀਏ। ਇਹ ਜਿਹੜਾ ਦਰਿਆਵਾਂ ਦੇ ਵਿੱਚ ਪਾਣੀ ਹੈ, ਇਹ ਪਾਣੀ ਨਹੀਂ ਹੈ, ਇਹ ਤੇਜ਼ਾਬ ਵਹਿ ਰਿਹਾ ਹੈ। ਤੇਜ਼ਾਬ ਧਰਤੀ ਹੇਠਾਂ ਜਾ ਰਿਹਾ ਹੈ ਤੇ ਅਸੀਂ ਤੇਜ਼ਾਬ ਪੀ ਰਹੇ ਹਾਂ, ਅਸੀਂ ਸਾਫ ਪਾਣੀ ਨਹੀਂ ਪੀ ਰਹੇ ਹਾਂ, ਜਿਸ ਕਾਰਨ ਇੰਨੇ ਵੱਡੇ ਪੱਧਰ ਤੇ ਕੈਂਸਰ ਫੈਲ ਰਿਹਾ ਹੈ। ਸਾਡੇ ਪਟਿਆਲਾ ਜ਼ਿਲ੍ਹੇ ਦੇ ਵਿੱਚ ਘੱਗਰ ਦਰਿਆ ਹੈ ਜਿਸ ਵਿੱਚ ਪਾਣੀ ਨਹੀਂ, ਤੇਜ਼ਾਬ ਵਹਿ ਰਿਹਾ ਹੈ। ਉਨ੍ਹਾਂ ਦਰਿਆਵਾਂ ਨੂੰ ਸਾਫ ਕਰੀਏ। ਕੱਲ੍ਹ ਦਾ ਦਿਨ ਪਿਆ ਹੈ, ਸਰਕਾਰ ਵੱਲੋਂ ਕੱਲ੍ਹ ਬਜਟ ਲੈ ਕੇ ਆਓ ਜਿਹੜਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਮਰਪਿਤ ਹੋਵੇ। ਇਹ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ। ਮੈਂ ਸਰਕਾਰ ਤੋਂ ਮੰਗ ਕਰਦਾ ਹਾਂ, ਆਸ ਕਰਦਾ ਹਾਂ ਕਿ ਕੱਲ ਦਾ ਵੀ ਸੈਸ਼ਨ ਹੈ ਤਾਂ ਕੈਪਟਨ ਅਮਰਿੰਦਰ ਸਿੰਘ ਜੀ, ਕੱਲ੍ਹ ਜ਼ਰੂਰ ਇਸ ਬਾਰੇ ਕੋਈ ਨੀਤੀ ਖਰੜਾ, ਬਜਟ, ਆਪਣੀ ਸੋਚ ਨੂੰ ਉਜਾਗਰ ਕਰਨ।

**ਮਾਨਯੋਗ ਸਪੀਕਰ:** ਤੁਸੀਂ ਵਾਈਂਡ-ਅੱਪ ਕਰੋ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਹਾਂ ਜੀ , ਮੈਂ ਵਾਈਂਡ-ਅੱਪ ਕਰਨ ਹੀ ਲੱਗਿਆ ਹਾਂ। ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਜਿਵੇਂ:

*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤੁਤ।।*

ਵਿੱਚ ਨਿਮਰਤਾ, ਹਲੀਮੀ ਦੀ ਗੱਲ ਸਾਨੂੰ ਸਿਖਾਈ ਹੈ, ਉਥੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅਣਖ ਤੇ ਗੈਰਤ ਵੀ ਸਿਖਾਈ ਹੈ, ਜਿਵੇਂ ਕਿ ਕਿਹਾ ਜਾਂਦਾ ਹੈ ਕਿ ਪੰਜਾਬੀ ਅਣਖੀਲੇ ਹਨ, ਗੈਰਤਮੰਦ ਹਨ, ਉਹ ਗੁੜਤੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਾਬੀਆਂ ਨੂੰ ਉਸ ਸਮੇਂ ਦਿੱਤੀ ਸੀ। ਜਿਹੜੀ ਗੱਲ ਮੇਰੇ ਤੋਂ ਪਹਿਲਾਂ ਸ਼ਾਇਦ ਡੀ.ਸੀ. ਸਾਹਿਬ ਨੇ ਕੀਤੀ ਸੀ:

*ਜੇ ਜੀਵੈ ਪਤਿ ਲਥੀ ਜਾਇ।।*
*ਸਭੁ ਹਰਾਮੁ ਜੇਤਾ ਕਿਛੁ ਖਾਇ।।*

ਉਨ੍ਹਾਂ ਨੇ ਅਣਖ ਤੇ ਗੈਰਤ ਨਾਲ ਜਿਉਣ ਦੀ ਜਾਂਚ ਸਿਖਾਈ ਸੀ। ਮੈਂ ਮਾਨਯੋਗ ਮੰਤਰੀ ਜੀ ਨੂੰ ਕਹਿ ਰਿਹਾ ਹਾਂ ਕਿ ਕੌਮ ਸਮਰੱਥ ਹੈ, ਮੈਨੂੰ ਯਾਦ ਹੈ, ਮੈਂ ਨਾਮ ਨਹੀਂ ਲੈਂਦਾ, ਇੱਕ ਬਹੁਤ ਵੱਡਾ ਲੀਡਰ ਸੀ , ਉਸ ਦੇ ਪਿਤਾ ਦੀ ਬਰਸੀ ਸੀ, ਉਹ ਫੰਡ ਇੱਕਠਾ ਕਰਦਾ ਫਿਰ ਰਿਹਾ ਸੀ ਤੇ ਉਦੋਂ ਲੋਕ ਉਸ ਨੂੰ ਮਿਹਣਾ ਮਾਰ ਰਹੇ ਸੀ ਕਿ ਪਿਤਾ ਜੀ ਦੀ ਬਰਸੀ ਆਪ ਨਹੀਂ ਮਨਾ ਸਕਦਾ, ਤੇਰੇ ਕੋਲ ਇੰਨੀ ਜਾਇਦਾਦ ਹੈ । ਕੌਮ, ਗੁਰੂ ਦਾ

ਇਹ ਦਿਹਾੜਾ ਆਪ ਮਨਾਉਣ ਦੇ ਸਮਰੱਥ ਹੈ। ਤੁਸੀਂ ਸਹਿਯੋਗ ਦਿਓ। ਸਰਕਾਰ, ਕੌਮ ਦੀ ਮਾਨਤਾ ਪ੍ਰਾਪਤ ਸੰਸਥਾ ਹੈ, ਸਾਂਝੀ ਸੰਸਥਾ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਮੈਂ ਇਸ ਮੌਕੇ ਤੇ ਦੋ ਤਿੰਨ ਗੱਲਾਂ ਕਰਨੀਆਂ ਹਨ। ਮੈਂ ਤੁਹਾਡੇ ਜ਼ਰੀਏ ਸਰਕਾਰ ਨੂੰ ਬੇਨਤੀ ਕਰਨੀ ਹੈ ਕਿ ਇੱਕ ਤਾਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਮਹਾਨ ਦਿਹਾੜਾ ਹੈ, ਮੈਂ ਤਾਂ ਸੀ.ਐਮ. ਸਾਹਿਬ ਨੂੰ ਚਿੱਠੀ ਲਿਖੀ ਸੀ, ਉਸ ਦਾ ਜਵਾਬ ਨਹੀਂ ਆਇਆ ਹੈ। ਜੇ ਇੱਕ ਨਵੰਬਰ ਤੋਂ ਨਹੀਂ ਕਰ ਸਕੇ ਤਾਂ ਜਿਹੜੇ 9 ਤਾਰੀਖ ਤੋਂ ਸਮਾਗਮ ਕਰ ਰਹੇ ਹਨ, ਇਸ ਸਮੇਂ ਦੌਰਾਨ ਪੰਜਾਬ ਅੰਦਰ dry day ਡਿਕਲੇਅਰ ਕੀਤਾ ਜਾਵੇ। ਮੈਂ ਉਮੀਦ ਕਰਦਾ ਹਾਂ, ਬਾਜਵਾ ਸਾਹਿਬ ਬੈਠੇ ਹਨ, ਬਹੁਤ ਹੀ ਸੁਲਝੇ ਹੋਏ ਅਤੇ ਬੜੇ ਹੀ ਸੀਨੀਅਰ ਵਜ਼ੀਰ ਹਨ। ਦੂਜੀ ਗੱਲ, ਜਿਹੜੇ ਨੈਸ਼ਨਲ ਹਾਈਵੇਅਜ਼ ਤੇ ਟੋਲ ਟੈਕਸ ਹਨ, ਉਹ ਬੰਦ ਹੋਣੇ ਚਾਹੀਦੇ ਹਨ। ਸੁਲਤਾਨਪੁਰ ਲੋਧੀ ਜਿੰਨੇ ਵੀ ਯਾਤਰੀਆਂ ਨੇ ਜਾਣ ਲਈ ਜਿੰਨੇ ਵੀ ਰਾਹ ਜਾਂਦੇ ਹਨ, ਉਨ੍ਹਾਂ ਵਿੱਚੋਂ ਜਿਹੜੇ ਕੇਂਦਰ ਸਰਕਾਰ ਦੇ ਅਧੀਨ ਹਨ ਉਨ੍ਹਾਂ ਬਾਰੇ ਕੇਂਦਰ ਸਰਕਾਰ ਨੂੰ ਲਿਖ ਕੇ ਭੇਜੋ, ਜਿਹੜੇ ਪੰਜਾਬ ਸਰਕਾਰ ਦੇ ਅਧੀਨ ਹਨ, ਉਨ੍ਹਾਂ ਨੂੰ ਪੰਜਾਬ ਸਰਕਾਰ ਅੱਜ ਟੋਲ ਟੈਕਸ ਮੁਆਫ ਕਰਨ ਦਾ ਐਲਾਨ ਕਰੇ। ਮੈਂ ਤੀਜੀ, ਬੇਨਤੀ ਕਰਦਾ ਹਾਂ ਕਿ 20 ਡਾਲਰ ਦਾ ਬੜਾ ਮਸਲਾ ਬਣਿਆ ਹੈ, ਅੱਜ ਆਪਾਂ ਸਾਰੇ ਇੱਥੇ ਬੈਠੇ ਹਾਂ। ਬੜੀਆਂ ਵੱਡੀਆਂ ਤੇ ਬਹੁਤ ਉੱਚੀਆਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਦੀਆਂ ਗੱਲਾਂ ਹੋਈਆਂ ਹਨ। ਸਰਕਾਰਾਂ ਨੂੰ ਲੋਕਾਂ ਨੇ ਬਣਾਇਆ ਹੋਇਆ ਹੈ, 20 ਡਾਲਰ ਦਾ ਇੱਕ ਹਿੱਸਾ ਪੰਜਾਬ ਸਰਕਾਰ ਚੱਕੇ ਅਤੇ ਇੱਕ ਹਿੱਸਾ ਕੇਂਦਰ ਸਰਕਾਰ ਚੁੱਕੇ।

(ਇੱਕ ਆਵਾਜ਼: ਐਸ.ਜੀ.ਪੀ.ਸੀ ਵੀ ਚੁੱਕੇ।)

ਹਾਂ, ਐਸ.ਜੀ.ਪੀ.ਸੀ ਵੀ ਚੁੱਕੇ। ਮੈਂ ਅੰਤ ਵਿੱਚ ਬੇਨਤੀ ਕਰਦਾ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਸਵੇਰੇ ਸ਼ਾਮ ਅਸੀਂ ਅਰਦਾਸ ਕਰਦੇ ਹਾਂ ਕਿ "*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ।।*" ਇਸ ਨੂੰ ਆਪਣੇ ਜੀਵਨ ਵਿੱਚ ਅਪਨਾਉਣ ਦਾ ਯਤਨ ਕਰੀਏ। ਇੱਕ ਵਾਰ ਫਿਰ ਸਪੀਕਰ ਸਾਹਿਬ, ਤੁਹਾਡਾ ਧੰਨਵਾਦ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਥੈਂਕ ਯੂ, ਥੈਂਕ ਯੂ, ਚੰਦੂਮਾਜਰਾ ਸਾਹਿਬ।

**ਸਰਦਾਰ ਹਰਪਾਲ ਸਿੰਘ ਚੀਮਾ (ਦ੍ਰਿੜਬਾ, ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਅੱਜ 550ਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਦੇ ਸਬੰਧ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਅਸੀਂ ਸਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵਾਂ ਗੁਰਪੁਰਬ ਮਨਾ ਰਹੇ ਹਾਂ। ਮੈਂ ਇਸ

ਇਤਿਹਾਸਕ ਤੇ ਮੁਬਾਰਕ ਘੜੀਆਂ ਜੋ ਸਾਡੇ ਜੀਵਨ ਵਿੱਚ ਪ੍ਰਾਪਤ ਹੋਈਆਂ ਹਨ ਉਤੇ ਸਾਰਿਆਂ ਨੂੰ ਲੱਖ-ਲੱਖ ਵਧਾਈ ਪੇਸ਼ ਕਰਦਾ ਹਾਂ। ਭਾਵੇਂ ਮੇਰੇ ਕੋਲ ਸ਼ਬਦ ਨਹੀਂ ਹਨ ਕਿ ਮੈਂ ਉਨ੍ਹਾਂ ਦੀਆਂ ਰਹਿਮਤਾਂ ਤੇ ਉਪਕਾਰਾਂ ਨੂੰ ਬਿਆਨ ਕਰ ਸਕਾਂ। ਫਿਰ ਵੀ ਮੈਨੂੰ ਜਿੰਨੀ ਵੀ ਤੁਛ ਬੁੱਧੀ ਮਿਲੀ ਹੈ, ਉਸ ਅਨੁਸਾਰ ਮੈਂ ਗੁਰੂ ਸਾਹਿਬ ਦੇ ਜੀਵਨ ਦੇ ਫਲਸਫੇ ਨੂੰ ਵਾਚਿਆ ਹੈ ਅਤੇ ਮੈਂ ਉਸ ਸਬੰਧ ਵਿੱਚ ਕੁਝ ਕਹਿਣਾ ਚਾਹੁੰਦਾ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਧਰਤੀ ਰੂਪੀ ਰੰਗ ਮੰਚ ਉਪਰ ਉਸ ਸਮੇਂ ਅਜਿਹੇ ਕਾਲ ਦੇ ਵਿੱਚ ਆਗਮਨ ਕੀਤਾ ਸੀ, ਜਦੋਂ ਧਰਤੀ ਦੇ ਇਸ ਖਿੱਤੇ ਉੱਪਰ ਰਾਜਨੀਤਿਕ, ਆਰਥਿਕ ਤੇ ਬੌਧਿਕ ਨਾ ਬਰਾਬਰੀ ਫੈਲੀ ਹੋਈ ਸੀ ਅਤੇ ਉਸ ਸਮੇਂ ਉਹ ਆਪਣੀਆਂ ਹੱਦਾਂ ਬੰਨੇ ਟੱਪ ਚੁੱਕੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਉੱਥੇ ਆਏ ਸੀ ਤਾਂ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਹਰ ਪਹਿਲੂ ਤੋਂ ਇੰਨੀ ਜ਼ਿਆਦਾ ਹੋ ਚੁੱਕੀ ਸੀ ਕਿ ਜੇਕਰ ਅੱਜ ਉਸ ਦਾ ਜ਼ਿਕਰ ਕੀਤਾ ਜਾਵੇ ਤਾਂ ਸੁਣ ਕੇ ਦਿਲ ਦਹਿਲ ਜਾਂਦਾ ਹੈ। ਇਸ ਸਭ ਕੁਝ ਦੇ ਬਾਵਜੂਦ ਬਾਬਾ ਜੀ ਨੇ ਆਪਣੀ ਬਾਣੀ ਵਿੱਚ ਲਿਖਿਆ ਸੀ, ਉਸ ਸਮੇਂ ਦੇ ਹਾਲਾਤਾਂ ਦੇ ਅਨੁਕੂਲ ਲਿਖਿਆ ਸੀ:

*ਰਾਜੇ ਸੀਹ ਮੁਕਦਮ ਕੁਤੇ, ਜਾਇ ਜਗਾਇਨਿ੍ ਬੈਠੇ ਸੁਤੇ।।*

ਇਸ ਤੋਂ ਬਿਨਾਂ ਉਨ੍ਹਾਂ ਨੇ ਕਿਹਾ ਸੀ ਕਿ:

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।।*
*ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀਂ ਕਹ-ਚੜਿਆਂ।।*

ਉਹ ਹਾਲਾਤ ਜੋ ਉਸ ਸਮੇਂ ਬਣੇ ਹੋਏ ਸੀ, ਜੋ ਉਸ ਸਮੇਂ ਗੁਰੂ ਨਾਨਕ ਦੇਵ ਜੀ ਨੇ ਲਿਖਿਆ ਸੀ, ਉਚਰਿਆ ਸੀ। ਸੋ, ਮੈਂ ਕਹਿੰਦਾ ਹਾਂ ਕਿ ਅੱਜ ਵੀ ਉਹੀ ਹਾਲਾਤ ਹਨ, ਅੱਜ ਵੀ ਦੇਸ਼ ਵਿੱਚ ਉਹੀ ਹਾਲਾਤ ਹਨ। ਅੱਜ ਦੇ ਰਾਜੇ ਵੀ ਇਸ ਤਰ੍ਹਾਂ ਦੇ ਬਣੇ ਹੋਏ ਹਨ ਕਿ ਪਰਜਾ ਲੁੱਟੀ ਜਾ ਰਹੀ ਹੈ। ਅੱਜ ਦੇ ਹਾਲਾਤ ਵੀ ਜਿਹੜੇ ਬਣੇ ਹੋਏ ਹਨ, ਭਾਈ ਲਾਲੋ ਲੁੱਟੇ ਜਾ ਰਹੇ ਹਨ ਔਰ ਦੂਜੇ ਪਾਸੇ ਜਿਹੜੀ ਲੁਟੇਰੀ ਜਮਾਤ ਹੈ, ਉਹ ਲਗਾਤਾਰ ਸ਼ੋਸ਼ਣ ਕਰ ਰਹੀ ਹੈ। ਮੈਂ ਸਮਝਦਾ ਹਾਂ ਕਿ ਅੱਜ ਵੀ ਹਾਲਾਤ ਉਸ ਤੋਂ ਕੋਈ ਅਲੱਗ ਨਹੀਂ ਹਨ। ਇਸ ਤੋਂ ਬਿਨਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਚੀ ਕਿਰਤ ਦੀ ਗੱਲ ਕੀਤੀ ਸੀ:

*ਘਾਲਿ ਖਾਇ ਕਿਛੁ ਹਥਹੁ ਦੇਇ।।*
*ਨਾਨਕ ਰਾਹੁ ਪਛਾਣਹਿ ਸੇਇ।।*

ਮੈਂ ਸਮਝਦਾ ਹਾਂ ਕਿ ਕਿਰਤ ਦਾ ਜਿਹੜਾ ਕੰਸੈਪਟ ਹੈ, ਉਹ ਹੁਣ ਕਿਤੇ ਨਾ ਕਿਤੇ ਗਾਇਬ ਹੁੰਦਾ ਜਾ ਰਿਹਾ ਹੈ, ਅੱਜ ਵੀ ਆਮ ਲੋਕ ਲਗਾਤਾਰ ਚੱਕੀ ਵਿੱਚ ਪਿੱਸ ਰਹੇ ਹਨ। ਮੈਂ ਸਮਝਦਾ ਹਾਂ ਕਿ ਅੱਜ ਵੀ ਜਿਹੜੇ ਆਮ ਲੋਕ ਹਨ, ਧੱਕੇ ਖਾ ਰਹੇ ਹਨ ਔਰ ਜਿਹੜੇ ਰਾਜੇ ਹਨ, ਰਾਜ ਕਰਨ ਵਾਲੀਆਂ ਜਿਹੜੀਆਂ ਜਮਾਤਾਂ ਹਨ, ਉਹ ਲਗਾਤਾਰ ਕਿਸੇ ਨਾ ਕਿਸੇ ਰੂਪ ਵਿੱਚ ਆਮ ਲੋਕਾਂ ਦੀ ਲੁੱਟ-ਖਸੁੱਟ, ਆਮ ਲੋਕਾਂ ਦਾ

ਸੋਸ਼ਣ ਕਰ ਰਹੀਆਂ ਹਨ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਨਸਾਨੀਅਤ ਦਾ ਸਭ ਤੋਂ ਪਹਿਲਾ ਫਰਜ਼, ਮੈਂ ਔਰਤ ਬਾਰੇ ਗੱਲ ਕਰ ਰਿਹਾ ਹਾਂ, ਔਰਤ ਦੀ ਅੱਜ ਵੀ ਜਿਹੜੀ ਦਸ਼ਾ ਹੈ, ਮੈਂ ਸਮਝਦਾ ਹਾਂ ਕਿ 550 ਸਾਲ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਹੜੀ ਗੱਲ ਕਹੀ ਸੀ, ਅੱਜ ਵੀ ਔਰਤ ਦੀ ਉਹੀ ਹਾਲਤ ਬਣੀ ਹੋਈ ਹੈ, ਅੱਜ ਵੀ ਸਾਨੂੰ 550 ਸਾਲਾਂ ਬਾਅਦ ਕਾਨੂੰਨ ਲੈ ਕੇ ਆਉਣੇ ਪੈ ਰਹੇ ਹਨ। ਅੱਜ ਵੀ ਹਿੰਦੁਸਤਾਨ ਦੀ ਪਾਰਲੀਮੈਂਟ ਵਿੱਚ ਵੂਮੈਂਨ ਰਿਜ਼ਰਵੇਸ਼ਨ ਉੱਤੇ ਜਿਹੜਾ ਬਿਲ ਹੈ, ਉਹ ਪੈਂਡਿੰਗ ਪਿਆ ਹੈ। ਉਸ ਦੇ ਉਤੇ ਕੋਈ ਚਰਚਾ ਨਹੀਂ ਹੋ ਰਹੀ ਹੈ। ਉਹ ਬਿਲ ਲਗਾਤਾਰ ਉੱਥੇ ਲੰਮੇ ਅਰਸੇ ਤੋਂ ਪਿਆ ਹੈ ਅਤੇ ਵੱਖ-ਵੱਖ ਰਾਜਨੀਤਿਕ ਪਾਰਟੀਆਂ ਉਸ ਨੂੰ ਪਾਸ ਕਰਨ ਤੋਂ ਭੱਜ ਰਹੀਆਂ ਹਨ। ਸੋ, ਅੱਜ ਵੀ ਔਰਤ ਦੀ ਹਾਲਤ ਉਹੀ ਬਣੀ ਹੋਈ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ:

*ਸੋ ਕਿਉ ਮੰਦਾ ਆਖੀਐ, ਜਿਤ ਜੰਮਹਿ ਰਾਜਾਨ।।*

ਅੱਜ ਵੀ ਸਾਡੀਆਂ ਭੈਣਾਂ ਨੂੰ, ਔਰਤਾਂ ਨੂੰ ਇਨਸਾਫ ਲੈਣ ਵਾਸਤੇ ਜਿਸ ਤਰ੍ਹਾਂ ਸਰਵਜੀਤ ਕੌਰ ਮਾਣੂਕੇ ਜੀ ਨੇ ਕਿਹਾ ਹੈ ਕਿ ਦਰ-ਦਰ ਭਟਕਣਾ ਪੈ ਰਿਹਾ ਹੈ। ਸੋ, ਮੈਂ ਸਮਝਦਾ ਹਾਂ ਕਿ ਅੱਜ ਵੀ ਉਹੀ ਹਾਲਾਤ ਹਨ, ਜੋ 550 ਸਾਲ ਪਹਿਲਾਂ ਬਣੇ ਹੋਏ ਸੀ। ਅੱਜ ਵੀ ਉਹੀ ਹਾਲਾਤ ਔਰਤ ਬਾਰੇ ਬਣੇ ਹੋਏ ਹਨ ਅਤੇ ਅੱਜ ਵੀ ਔਰਤ ਨਾਲ ਵਿਤਕਰਾ ਲਗਾਤਾਰ ਜਾਰੀ ਹੈ। ਉਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਕਿ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ।।*
*ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।।*

ਸੋ, ਹੁਣ ਵੀ ਹਾਲਾਤ ਉਹੀ ਬਣੇ ਹੋਏ ਹਨ। ਸਰ, ਅੱਜ ਵੀ ਜਿਹੜਾ ਗਰੀਬ ਤੇ ਅਮੀਰ ਦਾ ਪਾੜਾ ਹੈ, ਉਹੀ ਬਣਿਆ ਹੋਇਆ ਹੈ। ਅੱਜ ਵੀ ਜਾਤ-ਪਾਤ ਉਸੇ ਤਰ੍ਹਾਂ ਬਣੀ ਹੋਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੈਸੇਜ ਦਿੱਤਾ ਸੀ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਕਿ ਜਾਤ-ਪਾਤ ਤੋੜਨੀ ਹੈ, ਲੇਕਿਨ ਹਾਲਾਤ ਇਹੀ ਹਨ ਕਿ ਜਾਤ-ਪਾਤ ਉਸੇ ਤਰ੍ਹਾਂ ਬਣੀ ਹੋਈ ਹੈ। ਉਸ ਨੂੰ ਤੋੜਨ ਲਈ ਕੋਈ ਵੀ ਕਿਸੇ ਵੀ ਤਰ੍ਹਾਂ ਦਾ ਨਾ ਪ੍ਰਸ਼ਾਸਨਿਕ ਤੌਰ ਤੇ ਨਾ ਹੀ ਰਾਜਨੀਤਿਕ ਤੌਰ ਤੇ ਕਿਸੇ ਨੇ ਕੋਈ ਕਦਮ ਚੁੱਕਿਆ ਹੈ। ਲਗਾਤਾਰ ਉਸੇ ਤਰ੍ਹਾਂ ਹੀ ਸਾਡੇ ਵਿੱਚ ਵੰਡੀਆਂ ਪਈਆਂ ਹੋਈਆਂ ਹਨ। ਅੱਜ ਉਸੇ ਤਰ੍ਹਾਂ ਹੀ ਗੁਰਦੁਆਰਿਆਂ ਵਿੱਚ ਵਿਤਕਰਾ ਹੁੰਦਾ ਹੈ, ਉਸੇ ਤਰ੍ਹਾਂ ਹੀ ਧਾਰਮਿਕ ਸਥਾਨਾਂ ਤੇ ਵਿਤਕਰਾ ਹੁੰਦਾ ਹੈ, ਇਹ ਪਤਾ ਨਹੀਂ ਕਿਉਂ ਹੁੰਦਾ ਹੈ। ਮੈਂ ਸਮਝਦਾ ਹਾਂ ਕਿ ਸਾਡੇ ਵਿਚਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੰਨਣ ਵਾਲੇ ਬਹੁਤ ਹੀ ਘੱਟ, ਬਹੁਤ rare ਬੰਦੇ ਹੋਣਗੇ। ਜਿਸ ਤਰ੍ਹਾਂ ਡੀ.ਸੀ. ਜੀ ਨੇ ਕਿਹਾ ਸੀ ਕਿ ਜਿਹੜੇ ਆਪਣੀ ਕਾਸਟ ਛੱਡਦੇ ਹੋਣਗੇ, ਜਿਹੜੇ ਆਪਣੀ ਜਾਤ ਛੱਡਦੇ ਹੋਣਗੇ, ਜਿਹੜੇ ਆਪਣੀ ਕਰੀਡ ਛੱਡਦੇ ਹੋਣਗੇ। ਲਗਾਤਾਰ ਅਸੀਂ ਸਾਰੇ ਜਣੇ ਆਪਣੇ ਜਾਤਾਂ, ਗੋਤਾਂ ਵਿੱਚ ਬੰਨ੍ਹੇ ਹੋਏ ਹਾਂ। ਮੈਂ ਸਮਝਦਾ ਹਾਂ ਕਿ ਅਸੀਂ ਲਗਾਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ

ਉਪਦੇਸ਼ਾਂ ਤੋਂ ਬਹੁਤ ਦੂਰ ਜਾ ਚੁੱਕੇ ਹਾਂ। ਅਸੀਂ ਅੱਜ ਵੀ ਜਿਹੜੇ ਉਨ੍ਹਾਂ ਦੇ ਉਪਦੇਸ਼ ਹਨ, ਉਨ੍ਹਾਂ ਨੂੰ ਮੰਨਣ ਤੋਂ ਇਨਕਾਰੀ ਹਾਂ।

ਸਪੀਕਰ ਸਾਹਿਬ, ਅੱਜ ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਪੂਰਬ ਤੇ ਖੁਸ਼ੀਆਂ ਮਨਾਉਣ ਦਾ ਸਾਨੂੰ ਮੌਕਾ ਮਿਲਿਆ ਹੈ। ਅੱਜ ਇਹ ਇਸ ਹਾਊਸ ਦਾ ਫੈਸਲਾ ਕਰਨਾ ਬਣਦਾ ਹੈ ਕਿ ਮਲਿਕ ਭਾਗੋ ਕੌਣ ਹਨ? ਜਿਹੜੇ ਵੀ ਅੱਜ ਮਲਿਕ ਭਾਗੋ ਵਰਗੇ ਹਨ, ਉਨ੍ਹਾਂ ਨੂੰ ਚੁਣੌਤੀ ਦੇਣੀ ਪਵੇਗੀ ਕਿਉਂਕਿ ਅੱਜ ਮਲਿਕ ਭਾਗੋ ਸਾਡੇ ਦੇਸ਼ ਉੱਤੇ ਭਾਰੂ ਹੋ ਚੁੱਕੇ ਹਨ। ਸਾਡੇ ਕਿੱਤੇ ਵਿੱਚ, ਖਾਸ ਤੌਰ ਤੇ ਪੰਜਾਬ ਵਿੱਚ ਮਲਿਕ ਭਾਗੋ, ਭਾਈ ਲਾਲੋ ਵਰਗੇ ਕਿਰਦਾਰਾਂ ਦੀ ਲਗਾਤਾਰ ਲੁੱਟ ਕਰ ਰਹੇ ਹਨ, ਲਗਾਤਾਰ ਲੁੱਟ-ਖਸੁੱਟ ਦਾ ਰਾਜ ਜਾਰੀ ਹੈ। ਜਿਹੜਾ ਸੋਸ਼ਣ ਦਾ ਪਸਾਰਾ ਹੈ, ਜਿਹੜਾ ਧਨ ਕੁਬੇਰ ਲੋਕ ਇਕੱਠਾ ਕਰ ਰਹੇ ਹਨ, ਅੱਜ ਵੀ ਸਾਨੂੰ ਉਨ੍ਹਾਂ ਖਿਲਾਫ ਆਵਾਜ਼ ਬੁਲੰਦ ਕਰਨੀ ਪਵੇਗੀ, ਅੱਜ ਵੀ ਸਾਨੂੰ ਦੇਖਣਾ ਪਵੇਗਾ ਕਿ ਸਾਡੇ ਵਿੱਚ ਉਹ ਕੌਣ ਵਿਅਕਤੀ ਹਨ, ਜਿਹੜੇ ਸਾਡੀ ਲੁੱਟ ਕਰ ਰਹੇ ਹਨ, ਕੌਣ ਉਹ ਵਿਅਕਤੀ ਹਨ ਜਿਹੜੇ ਭਾਈ ਲਾਲੋ ਵਰਗੇ ਕਿਰਦਾਰਾਂ ਵਾਲਿਆਂ ਨੂੰ ਲੁੱਟ ਰਹੇ ਹਨ। ਸਾਨੂੰ ਇਹ ਦੇਖਣਾ ਪਵੇਗਾ, ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਤੋਂ ਸਬਕ ਲੈ ਕੇ ਆਪਣੇ ਵਿੱਚੋਂ ਬੁਰਾਈਆਂ ਨੂੰ ਦੂਰ ਕਰਨ ਦੀ ਲੋੜ ਹੈ। ਸੋ, ਇਸ ਲਈ ਮੈਂ ਸਮਝਦਾ ਹਾਂ ਕਿ ਇਸ ਲਈ ਸਾਨੂੰ ਇੱਕ ਲੰਮੇ ਚਿੰਤਨ ਮੰਥਨ ਦੀ ਲੋੜ ਹੈ। ਇੱਕ ਲੰਮੀ ਪ੍ਰਕਿਰਿਆ ਦੀ ਲੋੜ ਹੈ ਜਿਸ ਨਾਲ ਮੈਂ ਸਮਝਦਾ ਹਾਂ ਕਿ ਅਸੀਂ ਮਲਿਕ ਭਾਗੋ ਵਰਗੇ ਲੋਕਾਂ ਤੋਂ ਛੁਟਕਾਰਾ ਪਾ ਸਕਦੇ ਹਾਂ। ਸਪੀਕਰ ਸਾਹਿਬ, ਨਾਮ ਜਪੋ, ਵੰਡ ਛੱਕੋ ਦੇ ** ਦੀ ਵਾਰ-ਵਾਰ ਗੱਲ ਹੋਈ ਹੈ, ਹਰ ਇੱਕ ਬੁਲਾਰੇ ਨੇ ਬੋਲਿਆ ਹੈ, ਅੱਛੇ ਬੁਲਾਰੇ ਬੋਲੇ ਹਨ, ਸਾਰੇ ਬੁਲਾਰਿਆਂ ਨੇ ਬਹੁਤ ਅੱਛੀਆਂ ਗੱਲਾਂ ਕੀਤੀਆਂ ਹਨ। ਸੋ, ਮੈਂ ਸਮਝਦਾ ਹਾਂ ਕਿ ਉਹ ਜਿਹੜਾ ਫਲਸਫਾ ਹੈ ਉਹ ਵੀ ਅਜੇ ਬਹੁਤ ਅਧੂਰਾ ਹੈ, ਉਹ ਵੀ ਅਜੇ ਅਸੀਂ ਲਾਗੂ ਨਹੀਂ ਕਰ ਸਕੇ ਹਾਂ।

**ਮਾਨਯੋਗ ਸਪੀਕਰ:** ਨਾਮ ਜਪੋ, ਵੰਡ ਛੱਕੋ ਤਾਂ ਇੱਕ ਸਿਧਾਂਤ ਹੈ, ਇਹ ** ਨਾਅਰਾ ਨਹੀਂ ਹੈ। ਜਿਹੜਾ ** ਲਫਜ਼ ਕਿਹਾ ਹੈ, ਉਸ ਨੂੰ ਕੱਟ ਦਿਓ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ ਕਿਹਾ ਹੈ।

**ਮਾਨਯੋਗ ਸਪੀਕਰ:** ਹਾਂ, ਪਰ ਇਹ ** ਨਹੀਂ ਹੈ।

---

** Expunged as ordered by the Chair.

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, sorry, ਮੈਂ ਮੁਆਫੀ ਮੰਗਦਾ ਹਾਂ। ਸੋ, ਜੇ ਫਲਸਫੇ ਦਾ ਸੰਦੇਸ਼ ਅੱਜ ਦੇਖੀਏ ਤਾਂ ਸੰਸਾਰ ਵਿੱਚ ਭੁੱਖਮਰੀ ਦੇ ਇੰਡੈਕਸ ਵਿੱਚ ਹਿੰਦੁਸਤਾਨ ਦਾ ਕਿਸਾਨ 102ਵੇਂ ਸਥਾਨ ਤੇ ਚਲਾ ਗਿਆ ਹੈ। ਮੇਰਾ ਕਹਿਣ ਦਾ ਭਾਵ ਹੈ ਕਿ ਅੱਜ ਵੀ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਫਿਲਾਸਫੀਜ਼, ਸਿੱਖਿਆਵਾਂ, ਸਿਧਾਂਤਾਂ ਤੋਂ ਕੋਹਾਂ ਦੂਰ ਹਾਂ, ਅਸੀਂ ਅੱਜ ਵੀ ਉਨ੍ਹਾਂ ਨੂੰ ਮੰਨਣ ਤੋਂ ਇਨਕਾਰੀ ਹਾਂ। ਅਸੀਂ ਮੱਥਾ ਟੇਕਣ ਜ਼ਰੂਰ ਜਾਂਦੇ ਹਾਂ, ਗੁਰਦੁਆਰਾ ਸਾਹਿਬ ਜ਼ਰੂਰ ਜਾਂਦੇ ਹਾਂ, ਅਸੀਂ ਗੁਰਬਾਣੀ ਜ਼ਰੂਰ ਪੜ੍ਹਦੇ ਹਾਂ, ਬਹੁਤ ਸਾਰੇ ਲੋਕਾਂ ਨੇ ਅੰਮ੍ਰਿਤ ਵੀ ਛਕਿਆ ਹੋਇਆ ਹੈ ਪਰ ਮੈਂ ਸਮਝਦਾ ਹਾਂ ਕਿ ਜਿਹੜੀਆਂ ਜੀਵਨ ਵਿੱਚ ਸਿੱਖਿਆਵਾਂ ਹਨ, ਉਹ ਲਾਗੂ ਕਰਨ ਵਿੱਚ ਬਹੁਤ ਹੱਦ ਤੱਕ ਫੇਲ੍ਹ ਹੋਏ ਹਾਂ। ਸੋ, ਖਾਸ ਤੌਰ ਤੇ ਜੋ ਔਰਤਾਂ ਦੇ ਹਾਲਾਤ ਦੇਸ਼ ਭਰ ਵਿੱਚ ਬਣੇ ਹੋਏ ਹਨ, ਲਗਾਤਾਰ ਸਾਡੀਆਂ ਬੱਚੀਆਂ ਦੇ ਕਿਸ ਤਰ੍ਹਾਂ ਰੇਪ ਹੋ ਰਹੇ ਹਨ, ਲਗਾਤਾਰ ਕਿਸ ਤਰ੍ਹਾਂ ਘੱਟ ਗਿਣਤੀਆਂ ਤੇ ਹਮਲੇ ਹੋ ਰਹੇ ਹਨ, ਲਗਾਤਾਰ ਦਲਿਤਾਂ ਤੇ ਕਿਸ ਤਰ੍ਹਾਂ ਹਮਲੇ ਹੋ ਰਹੇ ਹਨ, ਲਗਾਤਾਰ ਕਿਸ ਤਰ੍ਹਾਂ ਬੇਕਸੂਰ ਲੋਕਾਂ ਨੂੰ ਭੀੜਾਂ ਮਾਰ ਰਹੀਆਂ ਹਨ। ਸਾਡੇ ਮੁਲਕ ਵਿਚ ਅਸਹਿਣਸ਼ੀਲਤਾ, ਡਰ, ਤਰਕਹੀਣਤਾ ਜਿਹੜੀ ਹੈ, ਉਹ ਅਸਹਿਣਸ਼ੀਲਤਾ ਭਾਰੂ ਹੋ ਚੁੱਕੀ ਹੈ, ਤਰਕਹੀਣਤਾ ਦਾ ਪਸਾਰਾ ਅਜੇ ਤੱਕ ਨਹੀਂ ਹੋਇਆ। ਤਰਕਹੀਣ ਲੋਕਾਂ ਨੂੰ ਅਜੇ ਵੀ ਜ਼ਿਆਦਤੀਆਂ ਸਹਿਣੀਆਂ ਪੈ ਰਹੀਆਂ ਹਨ। ਸੋ, ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਤਿਹਾਸ, ਉਨ੍ਹਾਂ ਦੀ ਵਿਰਾਸਤ ਭੁੱਲ ਗਏ ਹਾਂ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ-ਜੋਤ ਸਮਾਏ ਸਨ, ਉਸ ਸਮੇਂ ਉਨ੍ਹਾਂ ਦੀ ਦੇਹ ਨੂੰ ਲੈਣ ਲਈ ਦੋ ਫਿਰਕਿਆਂ ਵਿਚਕਾਰ ਲੜਾਈ ਹੋਈ ਸੀ। ਹਰ ਇੱਕ ਕਲੇਮ ਕਰਦਾ ਸੀ ਕਿ ਇਹ ਮੇਰੇ ਗੁਰੂ ਸਨ। ਸੋ, ਇੱਥੋਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਾਰਿਆਂ ਦੇ ਸਾਂਝੇ ਸਨ ਅਤੇ ਸਾਂਝੀਵਾਲਤਾ ਦਾ ਸੰਦੇਸ਼ ਲਗਾਤਾਰ ਦਿੰਦੇ ਰਹੇ ਹਨ। ਅੱਜ ਮੈਂ ਸੈਸ਼ਨ ਵਿੱਚ ਸਮੁੱਚੇ ਮੈਂਬਰ ਸਾਹਿਬਾਨ ਨੂੰ ਨਿਮਰਤਾ ਸਹਿਤ ਬੇਨਤੀ ਕਰਦਾ ਹਾਂ ਕਿ ਆਉ, ਸਾਰੇ ਇਕੱਠੇ ਹੋ ਕੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਦਿਵਸ ਮਨਾਈਏ, ਚਾਹੇ ਐੱਸ.ਜੀ.ਪੀ.ਸੀ. ਹੈ, ਚਾਹੇ ਪੰਜਾਬ ਸਰਕਾਰ ਹੈ। ਇੱਕ ਮੰਚ ਲਗਾ ਕੇ ਮਨਾਈਏ ਕਿਉਂਕਿ ਅਲੱਗ-ਅਲੱਗ ਮਨਾਉਣ ਨਾਲ ਸਿੱਖ ਕੌਮ ਵਿੱਚ ਵੰਡੀਆਂ ਪੈ ਰਹੀਆਂ ਹਨ। ਮੈਂ ਸਮਝਦਾ ਹਾਂ ਕਿ ਇਸ ਤੇ ਕੋਈ ਸਿਆਸਤ ਨਹੀਂ ਹੋਣੀ ਚਾਹੀਦੀ, ਇਹ ਸਮਾਗਮ ਇੱਕ ਮੰਚ ਤੇ ਹੋਣਾ ਚਾਹੀਦਾ ਹੈ। ਬੇਸ਼ੱਕ ਸੀ.ਐੱਮ. ਸਾਹਿਬ ਨੇ ਬੇਨਤੀ ਕੀਤੀ ਸੀ ਪਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਬੇਨਤੀ ਕਿਤੇ-ਨਾ-ਕਿਤੇ ਪ੍ਰਵਾਨ ਨਹੀਂ ਹੋ ਰਹੀ। ਇਸੇ ਤਰ੍ਹਾਂ ਮੈਂ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜਥੇਦਾਰ ਸਾਹਿਬ ਨੂੰ ਵੀ ਤੁਹਾਡੇ ਜ਼ਰੀਏ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਸਮਾਗਮ ਸਾਂਝੇ ਹੋਣੇ ਚਾਹੀਦੇ ਹਨ। ਹਿੰਦੁਸਤਾਨ ਵਿੱਚ ਇਸ ਤਰ੍ਹਾਂ ਰਾਜ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਗੁਰਬਾਣੀ ਵਿੱਚ ਲਿਖਿਆ ਗਿਆ ਹੈ:

*ਐਸਾ ਚਾਹੂੰ ਰਾਜ ਮਹਿ, ਜਹਾਂ ਮਿਲੇ ਸਭਨ ਕੋ ਅੰਨ*

ਜਿਸ ਤਰ੍ਹਾਂ ਬੇਗਮਪੁਰਾ ਸ਼ਹਿਰ ਦੀ ਗੱਲ ਗੁਰਬਾਣੀ ਵਿਚ ਲਿਖੀ ਹੈ। ਸਰ, ਉਸ ਤਰ੍ਹਾਂ ਹੋਣਾ ਚਾਹੀਦਾ ਹੈ। ਪਰ ਅਸੀਂ ਗੁਰਬਾਣੀ ਮੰਨਣ ਤੋਂ ਇਨਕਾਰੀ ਹਾਂ। ਮੈਂ ਇੰਨਾ ਕੁਝ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਥੈਂਕ ਯੂ।

**ਸਰਦਾਰ ਹਰਪਾਲ ਸਿੰਘ ਚੀਮਾ:** ਮੈਂ ਆਸ ਕਰਦਾ ਹਾਂ ਕਿ ਪੰਜਾਬ ਸਰਕਾਰ, ਪੰਜਾਬ ਦੇ ਲੋਕਾਂ ਲਈ ਸਿਹਤ ਸਹੂਲਤਾਂ ਮੁਫਤ ਕਰੇ, ਐਜੂਕੇਸ਼ਨ ਮੁਫਤ ਕਰੇ ਔਰ ਜਿਹੜੇ ਐਸ.ਸੀ/ਐਸ.ਟੀ. ਬੱਚਿਆਂ, ਗਰੀਬ ਲੋਕਾਂ ਦੀ ਫੀਸ ਹੈ, ਉਹ ਪੰਜਾਬ ਸਰਕਾਰ ਮੁਆਫ ਕਰੇ। ਸੋ, ਸਪੀਕਰ ਸਾਹਿਬ, ਮੈਂ ਇੰਨਾ ਕੁਝ ਕਹਿੰਦਾ ਹੋਇਆ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਅਸੀਂ ਜਿਹੜੀ ਸੈਲੀਬਰੇਸ਼ਨ/ਪ੍ਰਕਾਸ਼ ਪੁਰਬ ਮਨਾਉਣ ਜਾ ਰਹੇ ਹਾਂ, ਉਹ ਸਾਂਝੀ ਮਨਾਈ ਜਾਵੇ। ਬਹੁਤ-ਬਹੁਤ ਧੰਨਵਾਦ ਜੀ।

**ਸਰਦਾਰ ਹਰਦਿਆਲ ਸਿੰਘ ਕੰਬੋਜ (ਰਾਜਪੁਰਾ):** ਸਪੀਕਰ ਸਾਹਿਬ, ਮੈਂ ਥੋੜ੍ਹਾ ਸਮਾਂ ਬਾਜਵਾ ਸਾਹਿਬ ਦੇ ਹਿੱਸੇ ਵਿਚੋਂ ਲੈਣਾ ਚਾਹੁੰਦਾ ਹਾਂ। ਮੈਂ ਸਮੁੱਚੇ ਹਾਊਸ ਨੂੰ ਬਹੁਤ-ਬਹੁਤ ਵਧਾਈ ਦੇਣਾ ਚਾਹੁੰਦਾ ਹਾਂ ਕਿਉਂਕਿ ਅੱਜ ਸਵੇਰ 11.00 ਵਜੇ ਤੋਂ ਸੈਸ਼ਨ ਸ਼ੁਰੂ ਹੋਇਆ, ਕਈ ਵਾਰੀ ਇਨਸਾਨ ਦੇ ਮਨ ਵਿੱਚ ਕਈ ਗੱਲਾਂ ਉੱਠਦੀਆਂ ਹਨ, ਕਈ ਗੱਲਾਂ ਆਉਂਦੀਆਂ ਹਨ। ਮੈਂ ਸੋਚਦਾ ਸੀ ਕਿ ਜਿੰਨੇ ਵੀ ਸਾਡੇ ਸਤਿਕਾਰਯੋਗ ਮੈਂਬਰ ਜੋ ਵੱਖ-ਵੱਖ ਰਾਜਨੀਤਿਕ ਪਾਰਟੀਆਂ ਤੋਂ ਚੁਣ ਕੇ ਆਏ ਹਨ, ਬਹੁਤ ਹੀ ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਅੱਜ ਦਾ ਦਿਨ ਨਸੀਬ ਹੋਇਆ ਹੈ ਕਿ ਅਸੀਂ ਸਾਰਿਆਂ ਨੇ ਰਲ-ਮਿਲ ਕੇ ਸਾਂਝੀ ਗੱਲ ਕੀਤੀ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਦੂਜੀ ਗੱਲ, ਮੇਰੇ ਮਨ ਵਿਚ ਆ ਰਹੀ ਸੀ ਕਿ ਵਿਸ਼ੇਸ਼ ਕਰਕੇ ਕਈ ਵਾਰ ਆਪਾਂ ਕਹਿ ਦਿੰਦੇ ਹਾਂ ਕਿ ਫਲਾਣੇ ਬੰਦੇ ਨੂੰ ਪ੍ਰਮਾਤਮਾ ਨੇ ਇਹ ਕੰਮ ਕਰਨ ਦਾ ਬਲ ਦਿੱਤਾ ਹੈ ਜਾਂ ਫਲਾਣੇ ਇਨਸਾਨ ਨੂੰ ਪ੍ਰਮਾਤਮਾ ਨੇ ਤਾਕਤ ਦਿੱਤੀ ਹੈ। ਸੋ, ਜਿਹੜੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਬਜ਼ੁਰਗ ਜਾਂ ਸਾਡੇ ਜੋ ਧਾਰਮਿਕ ਗ੍ਰੰਥ ਦੱਸਦੇ ਹਨ ਕਿ ਇਹ ਪਿਛਲੇ ਜਨਮਾਂ ਦੀ ਤਪਸਿਆ ਹੁੰਦੀ ਹੈ। ਕੈਪਟਨ ਅਮਰਿੰਦਰ ਸਿੰਘ ਜੀ ਦੀ ਪਿਛਲੇ ਜਨਮ ਦੀ ਤਪਸਿਆ ਹੈ, ਜਿਨ੍ਹਾਂ ਨੇ ਅੱਜ 550ਵੇਂ ਵਰ੍ਹੇ ਦੇ ਉੱਤੇ ਸਾਰੀਆਂ ਰਾਜਨੀਤਕ ਪਾਰਟੀਆਂ ਨੂੰ ਤੁਹਾਡੇ ਰਾਹੀਂ ਇਕੱਠਾ ਕਰਕੇ ਪੂਰੇ ਸੰਸਾਰ ਵਿਚ ਸੁਨੇਹਾ ਦਿੱਤਾ ਹੈ। ਇਸ ਦੇ ਲਈ ਕੈਪਟਨ ਅਮਰਿੰਦਰ ਸਿੰਘ ਜੀ ਅਤੇ ਸਪੀਕਰ ਸਾਹਿਬ ਤੁਸੀਂ ਬਹੁਤ-ਬਹੁਤ ਵਧਾਈ ਦੇ ਪਾਤਰ ਹੋ ਅਤੇ ਤੁਹਾਨੂੰ ਇਸ ਗੱਲ ਦੇ ਲਈ ਲੱਖ-ਲੱਖ ਮੁਬਾਰਕਬਾਦ ਹੋਵੇ।

**ਮਾਨਯੋਗ ਸਪੀਕਰ:** ਧੰਨਵਾਦ, ਧੰਨਵਾਦ ਕੰਬੋਜ ਸਾਹਿਬ।

**ਸਰਦਾਰ ਹਰਦਿਆਲ ਸਿੰਘ ਕੰਬੋਜ:** ਸਪੀਕਰ ਸਾਹਿਬ, ਮੈਂ ਆਖਿਰ ਦੇ ਵਿੱਚ ਇੱਕ ਬੇਨਤੀ ਕਰਨੀ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਕੰਬੋਜ ਸਾਹਿਬ।

**ਸਰਦਾਰ ਹਰਦਿਆਲ ਸਿੰਘ ਕੰਬੋਜ:** ਮੇਰੇ ਮਨ ਦੀ ਗੱਲ ਹੈ, ਬਾਕੀ ਜੋ ਹਾਊਸ ਨੂੰ ਮਨਜ਼ੂਰ ਹੋਵੇ। ਅੱਜ ਦਾ ਹਾਊਸ ਪਹਿਲੀ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਮਰਪਿਤ ਹੈ ਅਤੇ ਮੈਂ ਚਾਹੁੰਦਾ ਹਾਂ ਕਿ ਮੇਰੇ ਨਾਲ ਸਾਰੇ ਹਾਊਸ ਦੇ ਮੈਂਬਰ ਸਹਿਮਤ ਹੋਣ ਕਿ ਅੱਜ ਦਾ ਕੋਈ ਵੀ ਜਿਹੜਾ ਖਰਚਾ ਹੈ, ਉਹ ਬਿਲਕੁਲ ਸਰਕਾਰ ਤੇ ਨਾ ਪਾਇਆ ਜਾਵੇ, ਅਸੀਂ ਬਿਲਕੁਲ ਇਸ ਗੱਲ ਨੂੰ ਪ੍ਰਵਾਨ ਕਰਦੇ ਹਾਂ ਕਿ ਅੱਜ ਦੀ ਜਿਹੜੀ ਸਾਡੀ ਟੋਟਲ ਡਿਊਟੀ ਹੈ, ਅੱਜ ਦੀ ਹਾਜ਼ਰੀ ਹੈ, ਉਸ ਨੂੰ ਫਰੀ ਸਮਝਿਆ ਜਾਵੇ, ਮਤਲਬ ਕਿ ਕੋਈ ਵੀ ਨਾ ਲਵੇ। ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਸਾਰੇ ਮੈਂਬਰ ਸਾਹਿਬਾਨ ਇਸ ਗੱਲ ਨੂੰ ਪ੍ਰਵਾਨ ਕਰਨ। ਮੇਰੇ ਮਨ ਦੀ ਗੱਲ ਸੀ ਅਤੇ ਇਹੀ ਬੇਨਤੀ ਕਰਨ ਲਈ ਮੈਂ ਖੜ੍ਹਾ ਹੋਇਆ।

**ਮਾਨਯੋਗ ਸਪੀਕਰ:** ਤੁਸੀਂ ਚਾਹੁੰਦੇ ਹੋ ਕਿ ਇੱਕ ਦਿਨ ਦੀ ਤਨਖਾਹ ਨਹੀਂ ਲਵਾਂਗੇ। ਗੱਲ ਤਾਂ ਇਹ ਹੈ, ਬਾਕੀ ਹਾਊਸ ਜੋ ਚਾਹੇਗਾ।

**ਸਰਦਾਰ ਹਰਦਿਆਲ ਸਿੰਘ ਕੰਬੋਜ:** ਹਾਂ ਜੀ, ਬਿਲਕੁਲ ਜੀ।

**ਮਾਨਯੋਗ ਸਪੀਕਰ:** ਚਲੋ, ਬਾਕੀ ਜੋ ਹਾਊਸ ਚਾਹੇਗਾ। ਹੁਣ ਬਾਜਵਾ ਸਾਹਿਬ ਨੇ ਬੋਲਣਾ ਹੈ।

**ਸਰਦਾਰ ਹਰਦਿਆਲ ਸਿੰਘ ਕੰਬੋਜ:** ਸਪੀਕਰ ਸਾਹਿਬ, ਮੈਂ ਤੁਹਾਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ ਅਤੇ ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ।

**Mr. Speaker:** Thank you, thank you ਹਾਂ ਜੀ, ਬਾਜਵਾ ਸਾਹਿਬ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਰਿਣੀ ਹੈ ਕਿ ਜਿਹੜਾ ਅੱਜ ਚੀਫ ਮਨਿਸਟਰ ਸਾਹਿਬ ਨੇ ਮਤਾ ਪੇਸ਼ ਕੀਤਾ ਹੈ, ਉਨ੍ਹਾਂ ਦੀ ਗੈਰ-ਹਾਜ਼ਰੀ ਵਿੱਚ ਇਸ ਨੂੰ ਵਾਈਂਡ-ਅੱਪ ਕਰਨ ਦਾ ਮੌਕਾ ਹੈ। ਸਪੀਕਰ ਸਾਹਿਬ, ਬਾਬੇ ਨਾਨਕ ਜੀ ਦੀਆਂ ਸਿਫਤਾਂ ਸਾਰਿਆਂ ਨੇ ਕੀਤੀਆਂ, ਸਾਰੇ ਹੀ ਬੋਲੇ ਪਰ ਉਹ ਗਿਣੀਆਂ ਨਹੀਂ ਜਾ ਸਕਦੀਆਂ, ਜਿੰਨੀਆਂ ਸਿਫਤਾਂ ਕਰੀਏ, ਓਨੀਆਂ ਥੋੜ੍ਹੀਆਂ ਹਨ। ਸਪੀਕਰ ਸਾਹਿਬ, ਜਿਸ ਤਰ੍ਹਾਂ ਬ੍ਰਹਿਮੰਡ ਵਿੱਚ, ਬੱਦਲਾਂ ਵਿੱਚ ਛੁਪੀਆਂ ਪਾਣੀ ਦੀਆਂ ਬੂੰਦਾਂ ਨਹੀਂ ਗਿਣੀਆਂ ਜਾ ਸਕਦੀਆਂ, ਜਿਸ ਤਰ੍ਹਾਂ ਸਮੁੰਦਰ ਦੀਆਂ ਲਹਿਰਾਂ ਨਹੀਂ ਗਿਣੀਆਂ ਜਾ ਸਕਦੀਆਂ, ਜਿਸ ਤਰ੍ਹਾਂ ਬਸੰਤ ਰੁੱਤ ਵਿੱਚ ਖਿੜ੍ਹੇ ਫੁੱਲ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ, ਉਸੇ ਤਰ੍ਹਾਂ ਜੇਕਰ ਅਸੀਂ ਸਾਰਾ ਦਿਨ ਜਾਂ ਸਾਰਾ ਸਾਲ ਬਾਬਾ ਨਾਨਕ ਜੀ ਦੀਆਂ ਸਿਫਤਾਂ ਕਰੀਏ ਤਾਂ ਉਹ ਗਿਣੀਆਂ ਨਹੀਂ ਜਾ ਸਕਦੀਆਂ। ਉਹ ਅਥਾਹ ਹਨ, ਜਿੰਨਾ ਉਚਾਰ ਕਰੀਏ, ਉਨਾ ਥੋੜ੍ਹਾ ਹੈ। ਸਪੀਕਰ ਸਾਹਿਬ, ਅੱਜ ਬਹੁਤ ਤਰ੍ਹਾਂ ਦੀਆਂ ਗੱਲਾਂ ਹੋਈਆਂ, ਸੁਜੈਸ਼ਨਜ਼ ਵੀ ਬੜੀਆਂ ਹੋਈਆਂ। ਮੈਂ ਬਹੁਤ ਲੰਮਾ ਨਹੀਂ

ਬੋਲਣਾ ਚਾਹੁੰਦਾ ਕਿਉਂਕਿ ਸਮਾਂ ਬਹੁਤ ਹੋ ਗਿਆ ਹੈ। ਸਾਰੀਆਂ ਬਾਬਾ ਜੀ ਦੀਆਂ ਗੱਲਾਂ ਹੋਈਆਂ, ਬਾਬਾ ਜੀ ਨੇ ਕੀ ਆਖਿਆ ਸੀ, ਕੀ ਕਰਨਾ ਚਾਹੀਦਾ ਸੀ, ਉਸ ਬਾਰੇ ਬਹੁਤ ਗੱਲਾਂ ਹੋਈਆਂ। ਸਾਨੂੰ ਕੀ ਕਰਨਾ ਚਾਹੁੰਦਾ ਹੈ ਜਾਂ ਸਿਰਫ ਗੱਲਾਂ ਹੀ ਕਰਕੇ ਛੱਡ ਦੇਣੀਆਂ ਚਾਹੀਦੀਆਂ ਹਨ ਜਾਂ ਕੁਝ ਕਰਨਾ ਵੀ ਹੈ। ਸਪੀਕਰ ਸਾਹਿਬ, ਇਹ ਕਰਨਾ ਹੁਣ ਸਾਡੇ ਸਾਰਿਆਂ ਤੇ ਹੈ। ਸਪੀਕਰ ਸਾਹਿਬ, ਜੇਕਰ ਸਾਰੀਆਂ ਗੱਲਾਂ ਛੱਡ ਦੇਈਏ ਤਾਂ ਬਾਬੇ ਨਾਨਕ ਜੀ ਦੀ ਬਾਣੀ ਦਾ ਜਿਹੜਾ ਨਿਚੋੜ ਹੈ, ਉਸ ਵਿੱਚ ਜਦੋਂ ਬਾਬਾ ਜੀ ਨੂੰ ਮੱਕੇ ਵਿੱਚ ਹਾਜੀਆਂ ਨੇ ਸਵਾਲ ਕੀਤਾ ਸੀ, ਉਸ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ। ਸਪੀਕਰ ਸਾਹਿਬ, ਬਾਬਾ ਨਾਨਕ ਜੀ ਜਦੋਂ ਯਾਤਰਾ ਤੇ ਜਾਂਦੇ ਹੁੰਦੇ ਸਨ ਤਾਂ ਉਹ ਆਪਣੀ ਬਾਣੀ ਕਿਤਾਬ ਵਿੱਚ ਲਿਖ ਲੈਂਦੇ ਹੁੰਦੇ ਸਨ ਜਾਂ ਜਿਹੜੀ ਭਗਤਾਂ ਦੀ ਬਾਣੀ ਮਿਲ ਜਾਂਦੀ ਸੀ, ਉਹ ਵੀ ਕਿਤਾਬ ਤੇ ਲਿਖ ਲੈਂਦੇ ਹੁੰਦੇ ਸਨ। ਕਿਤਾਬ ਸਦਾ ਉਨ੍ਹਾਂ ਦੇ ਕੋਲ ਹੁੰਦੀ ਸੀ। ਬਾਬਾ ਜੀ ਜਦੋਂ ਮੱਕੇ ਗਏ ਤਾਂ ਹਾਜ਼ੀਆਂ ਨੇ ਇੱਕ ਸਵਾਲ ਕੀਤਾ, ਉਸ ਵਿੱਚ ਜੋ ਭਾਈ ਗੁਰਦਾਸ ਜੀ ਨੇ ਲਿਖਿਆ ਹੈ, ਉਹ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਹਾਜੀਆਂ ਨੇ ਸਵਾਲ ਕੀਤਾ ਕਿ:-

*ਪੁਛਨਿ ਫੋਲਿ ਕਿਤਾਬ ਨੂੰ ਵੱਡਾ ਹਿੰਦੂ ਕੀ ਮੁਸਲਮਾਨੋਈ।।*

ਬਾਬਾ ਆਪਣੀ ਕਿਤਾਬ ਖੋਲ੍ਹ ਕੇ ਕਹਿੰਦਾ ਦੱਸ ਕਿ ਹਿੰਦੂ ਵੱਡਾ ਹੈ ਜਾਂ ਮੁਸਲਮਾਨ ਵੱਡਾ ਹੈ। ਸਪੀਕਰ ਸਾਹਿਬ, ਬਾਬੇ ਨਾਨਕ ਜੀ ਦੀ ਸਾਰੀ ਸੋਚ, ਸਾਰੀ ਥਿਊਰੀ ਅਤੇ ਸਾਰੀਆਂ ਸਿੱਖਿਆਵਾਂ ਬਾਰੇ ਭਾਈ ਗੁਰਦਾਸ ਜੀ ਨੇ ਅਖਰੀਲੀ ਲਾਈਨ ਵਿੱਚ ਲਿਖਿਆ ਹੈ:-

*ਬਾਬਾ ਆਖੇ ਹਾਜੀਆ ਸ਼ੁਭ ਅਮਲਾਂ ਬਾਝੋ ਦੋਵੇਂ ਰੋਈ।।*

ਜਿੰਨੀਆਂ ਮਰਜ਼ੀ ਗੱਲਾਂ ਕਰ ਲਈਏ, ਜੇ ਸਾਡੇ ਸ਼ੁਭ ਅਮਲ ਨਹੀਂ ਹਨ ਤਾਂ ਫਿਰ ਸਾਰੀਆਂ ਗੱਲਾਂ ਝੂਠੀਆਂ ਹਨ। ਜੇ ਸ਼ੁਭ ਅਮਲ ਹਨ ਤਾਂ ਮੁਸਲਮਾਨ ਵੀ ਚੰਗਾ ਹੈ, ਕ੍ਰਿਸ਼ਚਨ ਵੀ ਚੰਗਾ ਹੈ, ਸਿੱਖ ਵੀ ਚੰਗਾ ਹੈ ਅਤੇ ਈਸਾਈ ਵੀ ਚੰਗਾ ਹੈ। ਜੇਕਰ ਸ਼ੁਭ ਕੰਮ ਨਹੀਂ ਹਨ ਤਾਂ ਫਿਰ ਕੋਈ ਗੱਲ ਨਹੀਂ। ਇਸ ਲਈ ਬਾਬੇ ਆਖਿਆ ਕਿ:-

*ਗਲੀ ਜੋਗੁ ਨ ਹੋਈ।।*

ਬਾਬਾ ਜੀ ਨੇ ਆਖਿਆ ਕਿ ਸਾਰੇ ਪਾਸੇ ਕਾਲਖ ਹੈ, ਹਨੇਰ ਛਾਇਆ ਪਿਆ ਹੈ ਪਰ-

*ਅੰਜਨ ਮਾਹਿ ਨਿਰੰਜਨਿ ਰਹੀਐ।।*

ਗੁਰੂ ਸਾਹਿਬ ਨੇ ਆਖਿਆ ਕਿ ਤੁਸੀਂ ਉਸ ਕਾਲਖ ਨੂੰ ਆਪਣੇ ਅੰਦਰ ਲੱਗਣ ਨਹੀਂ ਦੇਣਾ। ਬਾਬਾ ਜੀ ਨੇ ਦੱਸਿਆ ਕਿ ਨਿਰੰਜਣ ਕਿਵੇਂ ਰਹਿਣਾ ਹੈ? ਉਨ੍ਹਾਂ ਦੱਸਿਆ ਕਿ ਜੇਕਰ ਕੰਮ ਚੰਗੇ ਕਰਾਂਗੇ ਤਾਂ ਅਸੀਂ ਚੰਗੇ ਇਨਸਾਨ ਹਾਂ।

*ਨਾ ਕੋ ਹਿੰਦੂ ਨਾ ਕੋਈ ਮੁਸਲਮਾਨ।।*

ਜਿਹੜਾ ਗੁਰੂ ਸਾਹਿਬ ਨੇ ਨਾਅਰਾ ਦਿੱਤਾ ਸੀ, ਉਹ ਧਰਮ ਇਨਸਾਨੀਅਤ ਦਾ ਸੀ। ਚੰਗੇ ਇਨਸਾਨ ਬਣੋ, ਭਾਵੇਂ ਹਿੰਦੂ ਰਹੋ, ਭਾਵੇਂ ਮੁਸਲਮਾਨ ਰਹੋ। ਚੰਗਾ ਇਨਸਾਨ ਕਿਵੇਂ ਬਣਿਆ ਜਾ ਸਕਦਾ ਹੈ। ਚੰਗਾ ਇਨਸਾਨ ਸ਼ੁਭ ਕਰਮਾਂ ਅਤੇ ਚੰਗੇ ਕਰਮਾਂ ਨਾਲ ਬਣਿਆ ਜਾ ਸਕਦਾ ਹੈ। ਸਪੀਕਰ ਸਾਹਿਬ, ਇਹ ਬਾਣੀ ਦਾ ਨਿਚੋੜ ਹੈ। ਮੈਂ ਬੜੀਆਂ ਗੱਲਾਂ ਸੁਣੀਆਂ। ਸਭ ਨੇ ਆਖਿਆ ਕਿ ਬਾਬੇ ਨਾਨਕ ਜੀ ਦੀ ਬਾਣੀ ਨੂੰ ਫੈਲਾਉਣ ਲਈ ਜਾਂ ਜਿਹੜੀ ਲਿਪੀ ਬੋਲੀ ਜਾਂ ਪੰਜਾਬੀ ਬੋਲੀ ਖਤਮ ਹੋ ਰਹੀ ਹੈ, ਇਸ ਬਾਰੇ ਮੈਂ ਸਰਕਾਰ ਵੱਲੋਂ ਬਹੁਤ ਚਿੰਤਤ ਹਾਂ।ਸਪੀਕਰ ਸਾਹਿਬ, ਜਿਹੜੀ ਬਾਣੀ ਹੈ, ਉਹ ਪੰਜਾਬੀ ਬੋਲੀ ਜਾਂ ਗੁਰਮੁੱਖੀ ਲਿਪੀ ਵਿੱਚ ਲਿਖੀ ਹੋਈ ਹੈ।

ਸਪੀਕਰ ਸਾਹਿਬ, ਜੇ ਇਹ ਸੱਚੀ ਗੱਲ ਹੈ ਅੱਜ ਸੰਸਕ੍ਰਿਤ ਪੜ੍ਹਨ ਵਾਲਾ ਕੋਈ ਨਹੀਂ ਹੈ। ਜੇ ਸੰਸਕ੍ਰਿਤ ਪੜ੍ਹਨ ਵਾਲਾ ਨਹੀਂ ਹੈ ਤਾਂ ਵੇਦ ਖਤਮ ਹਨ। ਵੇਦਾਂ ਨੂੰ ਪੁੱਛਣ ਵਾਲਾ ਕੋਈ ਨਹੀਂ ਹੈ। ਇੱਕ ਕਮਰੇ ਵਿੱਚ ਪਏ ਰਹਿ ਗਏ ਹਨ। ਜੇ ਗੁਰਮੁਖੀ ਲਿਪੀ ਅਤੇ ਪੰਜਾਬੀ ਬੋਲੀ ਖਤਮ ਹੋ ਗਈ ਤਾਂ ਸ਼ਾਇਦ ਕਿਸੇ ਦਿਨ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੀ ਪੜ੍ਹਨ ਵਾਲਾ ਕੋਈ ਨਾ ਹੋਵੇ। ਸਰਕਾਰ ਆਪਣੀ ਜ਼ਿੰਮੇਵਾਰੀ ਤੇ ਹਾਜ਼ਰ ਹੈ ਅਤੇ ਜਾਗਦੀ ਹੈ ਪਰ SGPC ਵੀ ਆਪਣੀ ਜ਼ਿੰਮੇਵਾਰੀ ਨਿਭਾਵੇ। ਜਿਹੜੀ ਕੱਲ੍ਹ ਸੁਜੈਸ਼ਨ ਆਈ ਕਿ ਜਿਹੜੇ ਸਾਰੇ ਸਾਈਨ ਬੋਰਡ ਹਨ, ਗੁਰਮੁੱਖੀ ਲਿਪੀ ਵਿੱਚ ਸਭ ਤੋਂ ਉੱਪਰ ਹੋਣੇ ਚਾਹੀਦੇ ਹਨ, ਸਰਕਾਰ ਇਸ ਗੱਲ ਨੂੰ ਮੰਨਦੀ ਹੈ ਅਤੇ ਸਰਕਾਰ ਇਸ ਗੱਲ ਨੂੰ ਚਾਹੇਗੀ (ਥੰਪਿੰਗ) ਸਰਕਾਰ ਚਾਹੇਗੀ ਕਿ ਪੰਜਾਬ ਵਿੱਚ ਜਿੰਨੇ ਵੀ ਸਰਕਾਰੀ ਬੋਰਡ ਹਨ ਭਾਵੇਂ ਪ੍ਰਾਈਵੇਟ ਅਦਾਰੇ ਹੋਣ, ਉਨ੍ਹਾਂ ਤੇ ਗੁਰਮੁੱਖੀ ਲਿਪੀ ਵਿੱਚ ਲਿਖਿਆ ਜਾਵੇਗਾ ਅਤੇ ਫਿਰ ਬਾਕੀ ਭਾਸ਼ਾਵਾਂ ਲਿਖੀਆਂ ਜਾਣਗੀਆਂ। ਇਹ ਅਸੀਂ ਚਾਹਵਾਂਗੇ ਅਤੇ ਸੀ.ਐਮ. ਸਾਹਿਬ ਤੱਕ ਗੱਲ ਵੀ ਪਹੁੰਚਾਈ ਜਾਵੇਗੀ ਅਤੇ ਮੇਰਾ ਖਿਆਲ ਹੈ ਕਿ ਅਸੀਂ ਇਸ ਨੂੰ ਲਾਗੂ ਕਰਾਂਗੇ। ਸਪੀਕਰ ਸਾਹਿਬ ਬਾਬਾ ਜੀ ਦੀ ਜਿਹੜੀ ਬਾਣੀ ਹੈ,

*ਗੁਰਬਾਣੀ ਇਸੁ ਜਗ ਮਹਿ ਚਾਨਣੁ*

ਬਾਬਾ ਨਾਨਕ ਜੀ ਨੇ ਇਹੋ ਹੀ ਆਖਿਆ ਹੈ। ਇਹ ਚਾਨਣ ਆਪਣੇ ਕੋਲ ਹੀ ਰੱਖਣਾ ਹੈ ਕਿ ਜਾਂ ਦੁਨੀਆ ਦੇ ਹਰ ਕੋਨੇ ਵਿੱਚ ਵੀ ਪਹੁੰਚਾਉਣਾ ਹੈ? ਹਰ ਘਰ ਵਿੱਚ ਪਹੁੰਚਣਾ ਚਾਹੀਦਾ ਹੈ। ਹਰ ਇਨਸਾਨ ਕੋਲ ਪਹੁੰਚਣਾ ਚਾਹੀਦਾ ਹੈ। ਬਾਣੀ ਜਿੰਨੀ ਸੁਣੀਏ ਉੰਨਾ ਅਸਰ ਹੁੰਦਾ ਹੈ। ਸੁਣੀਏ ਕਿਸ ਤਰ੍ਹਾਂ? ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਹਾਊਸ ਰਾਹੀਂ  ਬੇਨਤੀ ਕਰਾਂਗਾ ਕਿ ਆਓ ਇਕੱਠੇ ਹੋ ਕੇ ਇੱਕ ਯੂਨਾਨੀਮਸਲੀ ਰੈਜ਼ੋਲਿਊਸ਼ਨ ਪਾਸ ਕਰੀਏ ਕਿ ਜਿਹੜਾ ਸ੍ਰੀ ਹਰਿਮੰਦਰ ਸਾਹਿਬ ਤੋਂ ਕੀਰਤਨ ਹੁੰਦਾ ਹੈ ਉਸ ਨੂੰ ਲਾਈਵ ਦਿਖਾਉਣ ਲਈ ਜਿਹੜਾ ਵੀ ਚੈਨਲ ਇਜਾਜ਼ਤ ਮੰਗਦਾ ਹੈ ਉਸ ਨੂੰ ਇਜਾਜ਼ਤ ਦਿੱਤੀ ਜਾਵੇ ਤਾਂ ਕਿ ਦੁਨੀਆ ਦੇ ਹਰ ਕੋਨੇ ਵਿੱਚ ਬਾਣੀ ਜਾਵੇ ਅਤੇ ਬਾਣੀ ਦਾ ਚਾਨਣ ਜਾਵੇ। (ਥੰਪਿੰਗ) SGPC ਜਾਗੇ ਅਤੇ ਇਜਾਜ਼ਤ ਦੇਵੇ ਅਤੇ ਯੂਨਾਨੀਮਸਲੀ ਇਹ ਗੱਲ ਪਾਸ ਹੋਣੀ ਚਾਹੀਦੀ ਹੈ।ਸਪੀਕਰ ਸਾਹਿਬ, ਮੈਂ ਇਸ ਬਾਬਤ ਮਤਾ ਪੇਸ਼ ਕਰਦਾ ਹਾਂ ਜੀ।

(ਆਵਾਜ਼ਾਂ: ਮਤਾ ਪੇਸ਼ ਕਰੋ ਜੀ, ਮਤਾ ਪੇਸ਼ ਹੋਣਾ ਚਾਹੀਦਾ ਹੈ।)

## OFFICIAL RESOLUTION TO ALLOW ALL ASPIRING CHANNELS TO BROADCAST LIVE GURBANI KIRTAN FROM SRI HARIMANDER SAHIB, AMRITSAR

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

> "ਕਿ ਸਮੁੱਚਾ ਸਦਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਬੇਨਤੀ ਕਰਦਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਤੋਂ ਹੁੰਦੇ ਕੀਰਤਨ ਦੇ ਲਾਈਵ ਪ੍ਰਸਾਰਨ ਲਈ ਜਿਹੜਾ ਵੀ ਚੈਨਲ ਇਜਾਜ਼ਤ ਮੰਗਦਾ ਹੈ ਉਸ ਨੂੰ ਗੁਰਬਾਣੀ ਦਾ ਪ੍ਰਸਾਰਨ ਕਰਨ ਲਈ ਇਜਾਜ਼ਤ ਦਿੱਤੀ ਜਾਵੇ ਤਾਂ ਕਿ ਦੁਨੀਆਂ ਦੇ ਹਰ ਕੋਨੇ ਵਿੱਚ ਗੁਰਬਾਣੀ ਦਾ ਚਾਨਣ ਪਹੁੰਚੇ, ਗੁਰੂਆਂ ਦੀ ਬਾਣੀ ਪਹੁੰਚੇ ਅਤੇ ਲੋਕਾਂ ਨੂੰ ਉਸ ਰਾਹ ਤੇ ਤੁਰਨ ਦਾ ਮੌਕਾ ਮਿਲੇ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

> "ਕਿ ਸਮੁੱਚਾ ਸਦਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਬੇਨਤੀ ਕਰਦਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਤੋਂ ਹੁੰਦੇ ਕੀਰਤਨ ਦੇ ਲਾਈਵ ਪ੍ਰਸਾਰਨ ਲਈ ਜਿਹੜਾ ਵੀ ਚੈਨਲ ਇਜਾਜ਼ਤ ਮੰਗਦਾ ਹੈ ਉਸ ਨੂੰ ਗੁਰਬਾਣੀ ਦਾ ਪ੍ਰਸਾਰਨ ਕਰਨ ਲਈ ਇਜਾਜ਼ਤ ਦਿੱਤੀ ਜਾਵੇ ਤਾਂ ਕਿ ਦੁਨੀਆਂ ਦੇ ਹਰ ਕੋਨੇ ਵਿੱਚ ਗੁਰਬਾਣੀ ਦਾ ਚਾਨਣ ਪਹੁੰਚੇ, ਗੁਰੂਆਂ ਦੀ ਬਾਣੀ ਪਹੁੰਚੇ ਅਤੇ ਲੋਕਾਂ ਨੂੰ ਉਸ ਰਾਹ ਤੇ ਤੁਰਨ ਦਾ ਮੌਕਾ ਮਿਲੇ।"

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਬਹੁਤ ਹੀ ਮਹੱਤਵਪੂਰਨ ਮਤਾ ਲਿਆਂਦਾ ਹੈ। ਅੱਜ ਦੇ ਸਮੇਂ ਜੋ ਅੱਜ ਚਰਚਾ ਚੱਲ ਰਹੀ, ਇਹ ਉਸ ਨਾਲ ਢੁੱਕਵਾਂ ਇੱਕ ਮਤਾ ਲਿਆਂਦਾ ਹੈ ਕਿ ਗੁਰੂ ਦੀ ਬਾਣੀ ਹਰ ਕਿਸੇ ਦੇ ਘਰ ਤੱਕ ਪਹੁੰਚਣੀ ਚਾਹੀਦੀ ਹੈ ਅਤੇ ਹਰ ਕਿਸੇ ਨੂੰ ਹੱਕ ਹੋਣਾ ਚਾਹੀਦਾ ਹੈ ਕਿ ਉਹ ਬਾਣੀ ਦਾ ਪ੍ਰਸਾਰ ਕਰੇ। ਸਾਰੇ ਚੈਨਲਾਂ ਨੂੰ SGPC ਇਜਾਜ਼ਤ ਦੇਵੇ ਕਿ ਸਾਰੇ ਚੈਨਲ ਗੁਰਬਾਣੀ ਨੂੰ ਪ੍ਰਸਾਰਿਤ ਕਰ ਸਕਣ ਪਰ ਇਹ ਨਾ ਹੋਵੇ ਕਿ ਕਿਸੇ ਇੱਕ ਨੂੰ ਰਾਈਟ ਦੇ ਦੇਣ ਕਿ ਉਸਦੇ ਥਰੂ ਕਰੋ। ਇਸ ਲਈ ਸਾਰਿਆਂ ਨੂੰ ਆਪਣਾ ਇੰਡੀਪੈਂਡੈਂਟ ਰਾਈਟ ਹੋਵੇ। ਇਸ ਲਈ ਮੈਂ ਜੋ ਇਹ ਮਤਾ ਮੰਤਰੀ ਸਾਹਿਬ ਨੇ ਲਿਆਂਦਾ ਹੈ, ਮੈਂ ਉਸ ਦੀ

ਤਾਈਦ ਕਰਦਾ ਹਾਂ ਅਤੇ ਸਦਨ ਨੂੰ ਬੇਨਤੀ ਕਰਦਾ ਹਾਂ ਕਿ SGPC ਨੂੰ ਇਸ ਸਬੰਧੀ ਬੇਨਤੀ ਕਰਨ ਲਈ ਇਹ ਮਤਾ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ ਸਾਹਿਬ ਵੱਲੋਂ ਜਿਹੜਾ ਮਤਾ ਪੇਸ਼ ਕੀਤਾ ਗਿਆ ਹੈ ਤੇ ਚੰਨੀ ਸਾਹਿਬ ਵੱਲੋਂ ਤਾਈਦ ਕੀਤਾ ਗਿਆ ਹੈ ਕਿ SGPC ਨੂੰ ਰਿਕੁਐਸਟ ਭੇਜੀ ਜਾਵੇ, ਮਤਾ ਪਾਸ ਕਰਕੇ ਭੇਜਿਆ ਜਾਵੇ ਕਿ ਜਿਹੜਾ ਵੀ ਕੋਈ ਚੈਨਲ ਗੁਰਬਾਣੀ ਨੂੰ ਪ੍ਰਸਾਰਿਤ ਕਰਨਾ ਚਾਹੁੰਦਾ ਹੈ, ਉਸ ਨੂੰ ਆਗਿਆ ਦਿੱਤੀ ਜਾਵੇ। ਜੇ ਹਾਊਸ ਸਹਿਮਤ ਹੈ ਤਾਂ ਇਹ ਮਤਾ ਪਾਸ ਕਰ ਦਿੱਤਾ ਜਾਵੇ। (ਥੰਪਿੰਗ)

(ਆਵਾਜ਼ਾਂ: ਯੂਨਾਨੀਮਸਲੀ ਪਾਸ ਕਰ ਦਿਓ ਜੀ।)

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

> "ਕਿ ਸਮੁੱਚਾ ਸਦਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਬੇਨਤੀ ਕਰਦਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਤੋਂ ਹੁੰਦੇ ਕੀਰਤਨ ਦੇ ਲਾਈਵ ਪ੍ਰਸਾਰਨ ਲਈ ਜਿਹੜਾ ਵੀ ਚੈਨਲ ਇਜਾਜ਼ਤ ਮੰਗਦਾ ਹੈ ਉਸ ਨੂੰ ਗੁਰਬਾਣੀ ਦਾ ਪ੍ਰਸਾਰਨ ਕਰਨ ਲਈ ਇਜਾਜ਼ਤ ਦਿੱਤੀ ਜਾਵੇ ਤਾਂ ਕਿ ਦੁਨੀਆਂ ਦੇ ਹਰ ਕੋਨੇ ਵਿੱਚ ਗੁਰਬਾਣੀ ਦਾ ਚਾਨਣ ਪਹੁੰਚੇ, ਗੁਰੂਆਂ ਦੀ ਬਾਣੀ ਪਹੁੰਚੇ ਅਤੇ ਲੋਕਾਂ ਨੂੰ ਉਸ ਰਾਹ ਤੇ ਤੁਰਨ ਦਾ ਮੌਕਾ ਮਿਲੇ।"

***ਮਤਾ ਸਰਬਸੰਮਤੀ ਨਾਲ ਪ੍ਰਵਾਨ ਹੋਇਆ ਹੈ।***

---

**OFFICIAL RESOLUTION REG. HOMAGE TO JAGAT GURU SRI GURU NANAK DEV JI ON HIS 550 PARKASH PURAB ANNIVERSARY AND TO CARRY FORWARD GURU SAHIB'S MESSAGE OF HUMANISM, TOLERANCE, COMPASSION AND PRESERVING THE ENVIRONMENT (*Resumption*)**

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ ਇੱਥੇ ਸਾਰੇ ਬੋਲਣ ਵਾਲੇ ਹਨ ਅਤੇ ਵਿੱਚੇ ਵੱਡੇ ਬਾਦਲ ਸਾਹਿਬ ਨੇ ਵੀ ਇੱਕ ਤੁੱਕ ਬੋਲੀ ਕਿ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।।*

ਸਪੀਕਰ ਸਾਹਿਬ, ਇਸ ਦਾ ਮਤਲਬ ਇਹ ਹੈ ਕਿ ਮਰਦ ਔਰਤ ਵਿੱਚ ਕੋਈ ਫਰਕ ਨਹੀਂ ਹੋਣਾ ਚਾਹੀਦਾ ਅਤੇ ਇਹ ਵਿਤਕਰਾ ਵੀ ਨਹੀਂ ਹੋਣਾ ਚਾਹੀਦਾ। ਅਸੀਂ ਵੀ ਇਸ ਹੱਕ ਵਿੱਚ ਹਾਂ ਕਿ ਵਿਤਕਰਾ ਨਹੀਂ ਹੋਣਾ ਚਾਹੀਦਾ ਪਰ ਆਓ ਸੋਚੀਏ ਕਿ ਵਿਤਕਰਾ ਹੋ ਕਿੱਥੇ ਰਿਹਾ ਹੈ। ਇਹ ਕਿਸ ਜਗ੍ਹਾ ਹੋ ਰਿਹਾ ਹੈ।

ਸਪੀਕਰ ਸਾਹਿਬ ਇਸ ਲਈ ਮੈਂ ਦੂਜਾ ਰੈਜ਼ੋਲਿਊਸ਼ਨ ਇਸ ਹਾਊਸ ਵਿੱਚ ਲਿਆਉਣਾ ਚਾਹੁੰਦਾ ਹਾਂ। ਮੈਂ ਹਾਊਸ ਦੇ ਸਾਹਮਣੇ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਕਿ ਇਹ ਯੂਨਾਨੀਮਸਲੀ ਪਾਸ ਕਰੋ। ਸਾਰੇ ਗੁਰਦੁਆਰਿਆਂ ਵਿੱਚ ਬੀਬੀਆਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਹੈ।(ਥੰਪਿੰਗ) ਜੇਕਰ ਸਾਰੇ ਗੁਰਦੁਆਰਿਆਂ ਵਿੱਚ ਬੀਬੀਆਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਹੈ ਤਾਂ ਸ੍ਰੀ ਹਰਿਮੰਦਰ ਸਾਹਿਬ ਵਿੱਚ ਬੀਬੀਆਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਕਿਉਂ ਨਹੀਂ। ਫਿਰ ਇਹ ਬਾਣੀ ਕਿਉਂ ਬੋਲਦੇ ਹਾਂ ਕਿ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।।*

ਜੇ ਉਸ ਘਰੋਂ ਹੀ ਜਿੱਥੋਂ ਬਾਣੀ ਦਾ ਪ੍ਰਸਾਰਣ ਹੁੰਦਾ ਹੈ ਜੇ ਉਸ ਘਰ ਵਿੱਚ ਹੀ ਬੀਬੀਆਂ ਨੂੰ ਕੀਰਤਨ ਕਰਨ ਦਾ ਮੌਕਾ ਨਹੀਂ ਦਿੱਤਾ ਜਾਂਦਾ। ਕਿਉਂ? ਜਦੋਂ ਕਿ ਸਮਾਜ ਬਹੁਤ ਅੱਗੇ ਲੰਘ ਚੁੱਕਾ ਹੈ। ਇਸ ਲਈ ਮੈਂ ਚਾਹਵਾਂਗਾ ਕਿ ਇਹ ਮਤਾ ਪੇਸ਼ ਕਰਕੇ ਬੀਬੀਆਂ ਨੂੰ ਸ੍ਰੀ ਹਰਿਮੰਦਰ ਸਾਹਿਬ ਵਿੱਚ ਕੀਰਤਨ ਕਰਨ ਦੀ ਇਜਾਜ਼ਤ ਦਿੱਤੀ ਜਾਵੇ।

**ਮਾਨਯੋਗ ਸਪੀਕਰ:** ਹਾਂ ਜੀ, ਵਡਾਲਾ ਸਾਹਿਬ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਬਾਜਵਾ ਸਾਹਿਬ ਦੇ ਸੁਝਾਅ ਤਾਂ ਬਹੁਤ ਚੰਗੇ ਹਨ। ਸਪੀਕਰ ਸਾਹਿਬ, ਬਾਜਵਾ ਸਾਹਿਬ, ਬਹੁਤ ਹੀ ਚੰਗੇ ਇਨਸਾਨ ਅਤੇ ਗੁਰਸਿੱਖ ਹਨ। ਜਿਹੜੀ ਸ੍ਰੀ ਦਰਬਾਰ ਸਾਹਿਬ ਦੇ ਵਿਚ ਕੀਰਤਨ ਦੀ ਪ੍ਰਥਾ ਹੈ, ਬਾਜਵਾ ਜੀ ਇਹ ਤੁਸੀਂ ਵੀ ਜਾਣਦੇ ਹੋ ਕਿ ਇਹ ਮਰਿਆਦਾ ਨਾਲ ਜੁੜੀ ਹੋਈ ਹੈ। (ਵਿਘਨ)(ਸ਼ੋਰ) ਇੱਕ ਮਿੰਟ ਬਾਜਵਾ ਸਾਹਿਬ ਸੁਣ ਲਓ ਜੀ। ਇਹ ਮਰਿਆਦਾ ਸ੍ਰੀ ਅਕਾਲ ਤਖਤ ਸਾਹਿਬ ਨੇ ਬਣਾਈ ਹੈ। ਆਪਾਂ ਸਿੱਖ ਮਰਿਆਦਾ ਤੋਂ ਪਾਸੇ ਨਹੀਂ ਹੋ ਸਕਦੇ। ਦੇਖੋ, ਅਸੀਂ ਵੀ ਸੈਂਟੀਮੈਂਟਲੀ ਤੁਹਾਡੇ ਨਾਲ ਸਹਿਮਤ ਹਾਂ ਪਰ ਆਪਾਂ ਮਰਿਆਦਾ ਨੂੰ ਭੰਗ ਨਹੀਂ ਕਰ ਸਕਦੇ। ਇਹ ਕੁਐਚਸਨ ਮਰਿਆਦਾ ਦਾ ਹੈ ਜੀ। ਜਿਹੜੀ ਬਾਜਵਾ ਸਾਹਿਬ ਨੇ ਇਹ ਗੱਲ ਆਖੀ ਹੈ। (ਵਿਘਨ)(ਸ਼ੋਰ)

**ਉਚੇਰੀ ਸਿੱਖਿਆ ਮੰਤਰੀ:** ਸਪੀਕਰ ਸਾਹਿਬ, ਜਿੱਥੋਂ ਤੱਕ ਮੇਰੀ ਨਾਲੇਜ ਹੈ, ਇਹ ਕਿਸੇ ਵੀ ਮਰਿਆਦਾ ਵਿਚ ਨਹੀਂ ਹੈ। ਇਹ ਮਰਿਆਦਾ ਐਸ.ਜੀ.ਪੀ.ਸੀ. ਨੇ ਬਣਾਈ ਹੈ। ਕੀ ਐਸ.ਜੀ.ਪੀ.ਸੀ. ਬਾਬਾ ਨਾਨਕ ਜੀ ਦੀ ਬਾਣੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਉੱਪਰ ਹੈ? ਐਸ.ਜੀ.ਪੀ.ਸੀ. ਵੱਲੋਂ ਬਾਬਾ ਨਾਨਕ ਜੀ ਦੇ ਘਰ ਵਿਚ ਵਿਤਕਰਾ ਕਿਉਂ? ਜੇ ਇਹ ਪ੍ਰਥਾ ਬਣੀ ਹੈ ਤਾਂ ਇਸ ਨੂੰ ਚੇਂਜ ਕਰ ਲਵੋ। ਅੱਜ ਸਮਾਂ ਬਹੁਤ ਅੱਗੇ ਜਾ ਚੁੱਕਾ ਹੈ, ਦੁਨੀਆ ਬਹੁਤ ਅੱਗੇ ਲੰਘ ਚੁੱਕੀ ਹੈ। ਅਸੀਂ ਕਿਹੜੀ ਮਰਿਆਦਾ ਦੀ ਗੱਲ ਕਰਦੇ ਹਾਂ। ਜੇ ਦੂਜੇ ਗੁਰਦੁਆਰਿਆਂ ਵਿੱਚ ਬੀਬੀਆਂ ਕੀਰਤਨ ਕਰ ਸਕਦੀਆਂ ਹਨ ਤਾਂ ਫਿਰ ਸ੍ਰੀ ਹਰਿਮੰਦਰ ਸਾਹਿਬ ਵਿਚ ਜਾਂ ਸ੍ਰੀ ਅਨੰਦਪੁਰ ਸਾਹਿਬ ਵਿਚ ਕੀਰਤਨ ਕਿਉਂ ਨਹੀਂ ਕਰ ਸਕਦੀਆਂ? ਮੈਂ ਚਾਹਾਂਗਾ ਕਿ ਜੇ ਇਹ ਮਰਿਆਦਾ ਹੈ ਤਾਂ ਇਸ ਨੂੰ ਬਦਲ ਲਓ। ਬੀਬੀਆਂ ਨੂੰ ਬਰਾਬਰ ਦਾ ਅਧਿਕਾਰ ਦਿਓ। ਦੇਖੋ, ਮਰਿਆਦਾ ਜਾਂ

ਪ੍ਰਥਾ ਕਿਸ ਨੇ ਬਣਾਈ? ਅਸੀਂ ਹੀ ਬਣਾਈ ਹੈ। ਜਦੋਂ ਅਸੀਂ ਗੁਰੂ ਦੀ ਬਾਣੀ ਬੋਲਦੇ ਹਾਂ, ਗੱਲਾਂ ਕਰਦੇ ਹਾਂ ਕਿ ਬੀਬੀਆਂ ਨੂੰ ਬਰਾਬਰ ਦਾ ਹੱਕ ਦੇਣਾ ਹੈ ਫੇਰ ਇਹ ਮਰਿਆਦਾ ਅਸੀਂ ਬਣਾਈ ਹੈ ਤਾਂ ਇਹ ਅਸੀਂ ਆਪ ਹੀ ਬਦਲ ਲਈਏ। ਸਪੀਕਰ ਸਾਹਿਬ, ਮੈਂ ਚਾਹਾਂਗਾ ਕਿ ਕੋਈ ਰੈਜ਼ੋਲਿਊਸ਼ਨ ਇੱਥੇ ਯੂਨਾਨੀਮਸਲੀ ਪਾਸ ਕੀਤਾ ਜਾਵੇ ਅਤੇ ਐਸ.ਜੀ.ਪੀ.ਸੀ. ਜਾਂ ਮਰਿਆਦਾ ਬਣਾਉਣ ਵਾਲਿਆਂ ਨੂੰ ਬੇਨਤੀ ਕੀਤੀ ਜਾਵੇ ਕਿ ਸਮਾਂ ਅੱਗੇ ਲੰਘ ਚੁੱਕਾ ਹੈ ਤੇ ਬੀਬੀਆਂ ਨੂੰ ਬਰਾਬਰ ਦਾ ਹੱਕ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਕਿਉਂਕਿ ਇਸ ਤੇ ਯੂਨੈਨੀਮਿਟੀ ਨਹੀਂ ਹੈ। ਸੋ, ਇਸ ਲਈ ਇਸ ਤੇ ਆਪਾਂ ਅੱਗੇ ਨਾ ਵਧੀਏ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਇੱਕ ਸੈਕਿੰਡ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਹਾਂ ਜੀ, ਮਾਣੂਕੇ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਸਪੀਕਰ ਸਾਹਿਬ, ਜੇ ਗੁਰੂ ਸਾਹਿਬ ਇਹ ਚਾਹੁੰਦੇ ਨਹੀਂ ਸੀ ਕਿ ਲੇਡੀਜ਼ ਨੂੰ ਉੱਥੇ ਕੋਈ ਦਰਜਾ ਮਿਲੇ ਜਾਂ ਬਾਣੀ ਪੜ੍ਹਨ ਦੀ ਇਜਾਜ਼ਤ ਮਿਲੇ ਤਾਂ ਉਹ ਕਿਉਂ ਕਹਿੰਦੇ ਸਨ ਕਿ:

*ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨੁ।।*

ਸਾਡੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਔਰਤ ਨੂੰ ਬਰਾਬਰ ਦਾ ਦਰਜਾ ਦਿੱਤਾ। ਹੋ ਸਕਦਾ ਹੈ ਕਿ ਕੁਝ ਸਮਾਂ ਔਰਤ ਦੇ ਜੀਵਨ ਵਿਚ ਐਸਾ ਹੋਵੇ, ਮਹੀਨੇ ਵਿਚ ਚਾਰ ਜਾਂ ਪੰਜ ਦਿਨ.....

**ਮਾਨਯੋਗ ਸਪੀਕਰ:** ਚਲੋ, ਗੱਲ ਆ ਗਈ ਜੀ। ਤੁਹਾਡੀ ਗੱਲ ਆ ਗਈ। ਤੁਸੀਂ ਆਪਣੀ ਗੱਲ ਕਹਿ ਦਿੱਤੀ। Its ok. ਪਲੀਜ਼ ਤੁਸੀਂ ਹੁਣ ਬੈਠੋ, ਬਾਜਵਾ ਸਾਹਿਬ ਨੂੰ ਬੋਲਣ ਦਿਓ। (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਅਮਨ ਅਰੋੜਾ:** ਸਰ, ਇੱਕ ਮਿੰਟ ਦੇ ਦਿਓ। ਵੈਸੇ ਬਾਜਵਾ ਸਾਹਿਬ ਨੇ ਬੜੀ ਵਧੀਆ ਗੱਲ ਕੀਤੀ ਹੈ। ਮੈਂ ਤਾਂ ਸਿਰਫ ਇੰਨਾ ਹੀ ਕਹਿਣਾ ਚਾਹਾਂਗਾ ਕਿ ਐਸ.ਜੀ.ਪੀ.ਸੀ. ਜਿਹੜੀ ਕਿ ਸਾਰੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧਨ ਕਰਦੀ ਹੈ। ਜੇ ਐਸ.ਜੀ.ਪੀ.ਸੀ. ਦੀ ਪ੍ਰਧਾਨ ਇੱਕ ਔਰਤ ਹੋ ਸਕਦੀ ਹੈ ਤਾਂ ਉਹ ਔਰਤ ਉੱਥੇ ਜਾ ਕੇ ਅਰਦਾਸ ਕਿਉਂ ਨਹੀਂ ਕਰ ਸਕਦੀ?

**ਮਾਨਯੋਗ ਸਪੀਕਰ :** ਇਹ ਕੰਟਰੋਵਰਸੀਅਲ ਹੈ। ਇਹ ਨਾ ਕਹੋ, ਇਹ ਨਾ ਕਹੋ। ਹਾਂ ਜੀ, ਬਾਜਵਾ ਸਾਹਿਬ ਤੁਸੀਂ ਅੱਗੇ ਚੱਲੋ।

**ਉਚੇਰੀ ਸਿੱਖਿਆ ਮੰਤਰੀ:** ਅਸੀਂ ਸੁਜੈਸ਼ਨਾਂ ਦੇ ਰਹੇ ਹਾਂ, ਬੇਨਤੀ ਕਰ ਰਹੇ ਹਾਂ।(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਇਹ ਵਿਊ ਆ ਗਿਆ ਜੀ, ਵਿਊ ਆ ਗਿਆ। (ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਐਨ.ਕੇ.ਸ਼ਰਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ।)

**ਉਚੇਰੀ ਸਿੱਖਿਆ ਮੰਤਰੀ:** ਸ਼ਰਮਾ ਜੀ, ਮੈਂ ਬੇਨਤੀ ਕਰ ਰਿਹਾ ਹਾਂ। ਤੁਸੀਂ ਬੀਬੀਆਂ ਨੂੰ ਬਰਾਬਰਤਾ ਦੇਣ ਦਾ ਏਨਾ ਗੁੱਸਾ ਕਿਉਂ ਕਰ ਰਹੇ ਹੋ?

**ਮਾਨਯੋਗ ਸਪੀਕਰ:** ਸ਼ਰਮਾ ਜੀ, ਤੁਸੀਂ ਬੈਠੋ, ਤੁਸੀਂ ਬੈਠੋ। ਬਾਜਵਾ ਸਾਹਿਬ, ਤੁਸੀਂ ਅੱਗੇ ਚੱਲੋ। ਐਨ.ਕੇ. ਸ਼ਰਮਾ ਜੀ, ਤੁਸੀਂ ਰਨਿੰਗ ਕੁਮੈਂਟਰੀ ਨਾ ਕਰੋ।

**ਉਚੇਰੀ ਸਿੱਖਿਆ ਮੰਤਰੀ:** ਸਪੀਕਰ ਸਾਹਿਬ, ਇੱਥੇ ਬੋਲਦੇ ਹੋਏ ਸੁਜੈਸ਼ਨਾਂ ਆਈਆਂ ਕਿ ਜਿਹੜੀ ਅਸੀਂ ਓਪਨ ਯੂਨੀਵਰਸਿਟੀ ਲੈ ਕੇ ਆ ਰਹੇ ਹਾਂ, ਉਸ ਨੂੰ ਸੈਂਟਰ ਦੀ ਯੂਨੀਵਰਸਿਟੀ ਬਣਾਈਏ। ਸੈਂਟਰ ਨੂੰ ਇਸ ਦੀ ਰਿਕੁਐਸਟ ਭੇਜ ਦਿੱਤੀ ਜਾਵੇਗੀ ਕਿ ਉਹ ਸਾਡੀ ਇਸ ਰਿਕੁਐਸਟ ਨੂੰ ਮੰਨ ਲੈਣ। ਦੂਜੀ ਗੱਲ ਕਿ ਲਾਲ ਲਕੀਰ ਅੰਦਰ ਰਹਿੰਦੇ ਗਰੀਬਾਂ ਨੂੰ ਮਾਲਕੀ ਦੇ ਰਾਈਟਸ ਦਿੱਤੇ ਜਾਣ। ਸਪੀਕਰ ਸਾਹਿਬ, ਸਰਕਾਰ ਇਸ ਗੱਲ ਲਈ ਤਤਪਰ ਹੈ, ਸਰਕਾਰ ਇਸ ਤੇ ਕੰਮ ਕਰ ਰਹੀ ਹੈ। ਰੈਵੇਨਿਊ ਅਤੇ ਪੰਚਾਇਤੀ ਡਿਪਾਰਟਮੈਂਟ ਇਸ ਪਾਸੇ ਅੱਗੇ ਵਧ ਰਿਹਾ ਹੈ। ਇਸ ਦੇ ਵਾਸਤੇ ਮਾਰਕਿੰਗ ਹੋ ਰਹੀ ਹੈ ਅਤੇ ਜਿਹੜੀ ਪ੍ਰਾਪਰਟੀ ਹੈ ਉਨ੍ਹਾਂ ਨੂੰ ਰਾਈਟਸ ਦੇਣ ਵਿਚ ਥੋੜ੍ਹੀ ਪ੍ਰਾਬਲਮ ਹੈ। ਰਾਈਟਸ ਦੇਣ ਵੇਲੇ ਹਰ ਘਰ ਨੂੰ ਕਿੰਨੀ ਥਾਂ ਦੇਣੀ ਹੈ, ਇਹ ਸਿਰਦਰਦੀ ਹੈ ਪਰ ਸਰਕਾਰ ਇਸ ਕੰਮ ਤੇ ਲੱਗੀ ਹੋਈ ਹੈ। ਸਪੀਕਰ ਸਾਹਿਬ, ਅੱਜ ਇੱਥੇ ਜਿੰਨੇ ਵੀ ਮੈਂਬਰ ਆਏ ਅਤੇ ਜਿਵੇਂ ਤੁਸੀਂ ਬੜੇ ਵਧੀਆ ਤਰੀਕੇ ਨਾਲ ਇਹ ਸੈਸ਼ਨ ਬੁਲਾਇਆ। ਅੱਜ ਸਾਰਾ ਪੁਰਾਣੇ ਸਮੇਂ ਵਾਂਗ ਪੰਜਾਬ ਅਤੇ ਹਰਿਆਣਾ ਇਕੱਠਾ ਕੀਤਾ। ਪਹਿਲਾਂ ਵੀ ਇਸੇ ਤਰ੍ਹਾਂ ਸੈਸ਼ਨ ਬੈਠਦਾ ਹੁੰਦਾ ਸੀ। ਸਪੀਕਰ ਸਾਹਿਬ, ਤੁਹਾਨੂੰ ਇਸ ਗੱਲ ਦੀ ਵਧਾਈ ਹੈ। ਤੁਸੀਂ ਅਤੇ ਕੈਪਟਨ ਸਾਹਿਬ ਨੇ ਬੜਾ ਵਧੀਆ ਕੰਮ ਕੀਤਾ ਹੈ। ਸਾਰੇ ਐਮ.ਐਲ.ਏਜ਼ ਨੇ ਬੜੇ ਵਧੀਆ ਤਰੀਕੇ ਨਾਲ ਅਤੇ ਸਲੀਕੇ ਨਾਲ ਬਾਬੇ ਨਾਨਕ ਜੀ ਦੀ ਬਾਣੀ ਦਾ ਵਖਿਆਨ ਕੀਤਾ ਅਤੇ ਬਾਬੇ ਦੀ ਬਾਣੀ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ। ਮੈਂ ਸਾਰਿਆਂ ਦਾ ਸ਼ੁਕਰਗੁਜ਼ਾਰ ਹਾਂ ਅਤੇ ਮੈਂ ਖਾਸ ਕਰਕੇ ਬਾਦਲ ਸਾਹਿਬ ਦਾ ਸ਼ੁਕਰਗੁਜ਼ਾਰ ਹਾਂ, ਜਿਨ੍ਹਾਂ ਨੇ ਆਪਣੀ ਉਮਰ ਦਾ ਧਿਆਨ ਨਾ ਰੱਖਦੇ ਹੋਏ ਇੱਥੇ ਆਏ ਅਤੇ ਇੱਥੇ ਆ ਕੇ ਉਨ੍ਹਾਂ ਨੇ ਬਾਬਾ ਨਾਨਕ ਜੀ ਦੀ ਸ਼ੋਭਾ ਵਿਚ ਸ਼ਬਦ ਆਖੇ। ਸੋ,

Under Print
Not for Legal/Official use

ਮੈਂ ਇਸ ਸਦਨ ਨੂੰ ਵਧਾਈ ਦਿੰਦਾ ਹਾਂ ਕਿ ਜਿਹੜਾ ਇਹ ਸਦਨ ਬੁਲਾਇਆ ਗਿਆ। ਮੈਂ ਬੇਨਤੀ ਕਰਦਾ ਹਾਂ ਕਿ ਜਿਹੜਾ ਰੈਜ਼ੋਲਿਊਸ਼ਨ ਸੀ.ਐਮ.ਸਾਹਿਬ ਨੇ ਪੇਸ਼ ਕੀਤਾ ਹੈ, ਉਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। (ਥੰਪਿੰਗ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

"ਕਿ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਦੇ ਇਤਿਹਾਸਿਕ ਅਵਸਰ ਤੇ ਇਹ ਸਦਨ ਉਸ ਮਹਾਨ ਰੂਹਾਨੀ ਰਹਿਬਰ ਦਾ ਧਿਆਨ ਧਰ ਕੇ ਆਪਣੀ ਸ਼ਰਧਾ ਅਤੇ ਅਕੀਦਤ ਦਾ ਇਜ਼ਹਾਰ ਕਰਦਿਆਂ ਹੋਇਆਂ ਨਿਮਰਤਾ ਸਹਿਤ ਉਨ੍ਹਾਂ ਦੇ ਸਤਿਕਾਰ ਵਿੱਚ ਨਤਮਸਤਕ ਹੁੰਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਧਰਮਾਂ, ਜਾਤਾਂ, ਦੇਸ਼ਾਂ ਅਤੇ ਕੌਮਾਂ ਦੀਆਂ ਹੱਦਾਂ ਤੋਂ ਪਾਰ ਸਾਰੇ ਜਹਾਨ ਨੂੰ ਏਕਤਾ, ਬਰਾਬਰੀ, ਸੱਚ ਅਤੇ ਪ੍ਰੇਮ ਦਾ ਸਾਂਝਾ ਉਪਦੇਸ਼ ਦਿੱਤਾ।

ਅਮੀਰ ਅਤੇ ਗਰੀਬ, ਊਚ ਅਤੇ ਨੀਚ, ਪੁਰਖ ਅਤੇ ਨਾਰ ਨੂੰ ਬਰਾਬਰ ਦਾ ਮਾਣ ਦੇ ਕੇ ਅਤੇ ਆਪਣੇ ਆਪ ਨੂੰ ਗਰੀਬਾਂ ਮਸਕੀਨਾਂ ਦਾ ਸੰਗੀ ਆਖ ਕੇ ਸਾਰੀ ਮਾਨਵਤਾ ਨੂੰ ਸਦੀਵੀ ਓਟ ਅਤੇ ਪਿਆਰ ਦਿੱਤਾ।

ਗੁਰੂ ਨਾਨਕ ਦੇਵ ਜੀ ਨੇ ਆਪਣੀ ਪਾਵਨ ਬਾਣੀ ਆਰਤੀ ਦੇ ਰੂਪ ਵਿਚ ਬ੍ਰਹਿਮੰਡੀ ਗਾਨ ਦੀ ਰਚਨਾ ਕਰ ਕੇ ਸਾਰੀ ਕਾਇਨਾਤ, ਕੁਦਰਤ ਅਤੇ ਮਾਨਵਤਾ ਦੀ ਆਦਿ ਜੁਗਾਦਿ ਸਾਂਝ ਤੇ ਇਸ ਸਾਰੇ ਵਰਤਾਰੇ ਦੀ ਪਾਵਨਤਾ ਨੂੰ ਪਰਗਟ ਕੀਤਾ।

ਉਨ੍ਹਾਂ ਨੇ ਪਵਨ ਨੂੰ ਗੁਰੂ, ਪਾਣੀ ਨੂੰ ਪਿਤਾ ਤੇ ਧਰਤੀ ਨੂੰ ਮਾਤਾ ਕਹਿ ਕੇ ਕੁਦਰਤ ਨਾਲ ਮਾਨਵ ਦੇ ਗਹਿਰੇ ਅਤੇ ਸਦੀਵੀ ਰਿਸ਼ਤੇ ਨੂੰ ਉਜਾਗਰ ਕੀਤਾ।

ਉਨ੍ਹਾਂ ਨੇ ਆਪਣੀ ਇਲਾਹੀ ਬਾਣੀ ਤੇ ਸੰਗੀਤ ਦੀ ਦਾਤ ਸੰਸਾਰ ਨੂੰ ਬਖਸ਼ ਦਿੱਤੀ ਜਿਹੜੀ ਜੁਗੋ ਜੁਗ ਰੂਹਾਨੀ ਰੋਸ਼ਨੀ, ਸਹਾਰਾ ਅਤੇ ਪ੍ਰੇਰਣਾ ਬਣ ਕੇ ਮਾਨਵਤਾ ਦੇ ਅੰਗ ਸੰਗ ਰਹੇਗੀ।

ਇਸ ਪਾਵਨ ਅਵਸਰ ਤੇ ਇਹ ਸਦਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਨੁੱਖਤਾ, ਸਹਿਨਸ਼ੀਲਤਾ ਅਤੇ ਕੁਰਣਾ ਅਤੇ ਵਾਤਾਵਰਣ ਦੀ ਸੁਰੱਖਿਆ ਦੇ ਸੰਦੇਸ਼ ਨੂੰ ਅੱਗੇ ਵਾਧਾਉਣ ਦਾ ਮਤਾ ਪਾਸ ਕਰਦਾ ਹੈ। ਇਹ ਸਦਨ ਮਹਾਨ ਗੁਰੂ ਦੀ ਸਮੇਂ ਦੇ ਹੱਦ ਬੰਨੇ ਤੋਂ ਉੱਪਰ ਦੀ ਵਿਰਾਸਤ ਅਤੇ ਉਨ੍ਹਾਂ ਵੱਲੋਂ ਦਰਸਾਏ ਆਦਰਸ਼ਾਂ ਅਤੇ ਮੁੱਲਾਂ ਨੂੰ ਵੀ ਮੁੜ ਸਮਰਪਿਤ ਹੁੰਦਾ ਹੈ।"

*ਮਤਾ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## LEGISLATIVE BUSINESS

## THE JAGAT GURU NANAK DEV PUNJAB STATE OPEN UNIVERSITY BILL, 2019

**ਮਾਨਯੋਗ ਸਪੀਕਰ** : ਜਗਤ ਗੁਰੂ ਨਾਨਕ ਦੇਵ ਪੰਜਾਬ ਰਾਜ ਓਪਨ ਯੂਨੀਵਰਸਿਟੀ ਬਿਲ, 2019 ਸਰਦਾਰ ਤ੍ਰਿਪਤ ਰਜਿੰਦਰ ਸਿੰਘ ਸਿੰਘ ਬਾਜਵਾ, ਉਚੇਰੀ ਸਿੱਖਿਆ ਮੰਤਰੀ ਬਿਲ ਪੇਸ਼ ਕਰਨ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸ਼੍ਰੀਮਾਨ ਜੀ, ਮੈਂ ਜਗਤ ਗੁਰੂ ਨਾਨਕ ਦੇਵ ਪੰਜਾਬ ਰਾਜ ਓਪਨ ਯੂਨੀਵਰਸਿਟੀ ਬਿਲ, 2019 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਜਗਤ ਗੁਰੂ ਨਾਨਕ ਦੇਵ ਪੰਜਾਬ ਰਾਜ ਓਪਨ ਯੂਨੀਵਰਸਿਟੀ ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ ਜਗਤ ਗੁਰੂ ਨਾਨਕ ਦੇਵ ਪੰਜਾਬ ਰਾਜ ਓਪਨ ਯੂਨੀਵਰਸਿਟੀ ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ)** : ਸਪੀਕਰ ਸਾਹਿਬ, ਗੁਰੂ ਸਾਹਿਬ ਜੀ ਦੇ ਨਾਂ ਉਤੇ ਜੋ ਜਗਤ ਗੁਰੂ ਨਾਨਕ ਦੇਵ ਪੰਜਾਬ ਰਾਜ ਓਪਨ ਯੂਨੀਵਰਸਿਟੀ ਬਿਲ ਲਿਆਂਦਾ ਗਿਆ ਹੈ, ਇਹ ਬਹੁਤ ਵਧੀਆ ਕਦਮ ਹੈ ਅਤੇ ਗੁਰੂ ਸਾਹਿਬ ਦੇ ਜੋ ਸੰਦੇਸ਼ ਹਨ, ਗੁਰੂ ਸਾਹਿਬ ਦੇ ਜੋ ਸਿਧਾਂਤ, ਸਿਖਿਆਵਾਂ ਹਨ ਮੈਂ ਸਮਝਦਾ ਸੀ ਕਿ ਉਨ੍ਹਾਂ ਦੇ ਪ੍ਰਚਾਰ ਵਾਸਤੇ ਇਹ ਯੂਨੀਵਰਸਿਟੀ ਕੰਮ ਕਰੇਗੀ ਪਰ ਸਪੀਕਰ ਸਾਹਿਬ, ਮੈਂ ਇਸ ਯੂਨੀਵਰਸਿਟੀ ਦਾ ਸਾਰਾ ਬਿਲ ਪੜ੍ਹ ਰਿਹਾ ਹਾਂ ਪਰ ਇਸ ਵਿਚ ਕਿਤੇ ਵੀ ਜਿਹੜੇ ਇਨ੍ਹਾਂ ਨੇ ਕਲਾਜ਼ 4 ਉਤੇ ਆਬਜੈਕਟਿਵਜ਼ ਲਿਖੇ ਹਨ, ਇਨ੍ਹਾਂ ਨੇ ਇਸ ਯੂਨੀਵਰਸਿਟੀ ਦੇ ਪੰਜ ਆਬਜੈਕਟਿਵ ਦਿੱਤੇ ਹਨ ਜਿਸ ਵਾਸਤੇ ਇਹ ਯੂਨੀਵਰਸਿਟੀ ਸਥਾਪਿਤ ਕੀਤੀ ਗਈ ਹੈ। ਉਸ ਵਿੱਚ ਇੱਕ ਵੀ ਆਬਜੈਕਟਿਵ ਨਹੀਂ ਹੈ ਕਿ ਗੁਰੂ ਸਾਹਿਬ ਦੇ ਸਿਧਾਂਤ ਨੂੰ, ਗੁਰੂ ਸਾਹਿਬ ਦੀਆਂ ਸਿੱਖਿਆਵਾਂ, ਗੁਰੂ ਸਾਹਿਬ ਨੇ ਜੋ ਸਾਨੂੰ ਉਪਦੇਸ਼ ਦਿੱਤਾ ਹੈ, ਉਨ੍ਹਾਂ ਨੂੰ ਫੈਲਾਉਣ ਵਾਸਤੇ, ਉਨ੍ਹਾਂ ਨੂੰ ਲੋਕਾਂ ਤੱਕ, ਦੁਨੀਆਂ ਤੱਕ ਉਨ੍ਹਾਂ ਦੀਆਂ ਸਿਖਿਆਵਾਂ ਨੂੰ ਪਹੁੰਚਾਉਣ ਇਸ ਦੇ ਵਿੱਚ ਕੋਈ ਆਬਜੈਕਟਿਵ ਹੋਵੇ? ਫਿਰ ਤਾਂ ਯੂਨੀਵਰਸਿਟੀਆਂ ਬਹੁਤ ਕੰਮ ਕਰ ਰਹੀਆਂ ਹਨ, ਇਸ ਵਿੱਚ ਘੱਟੋ ਘੱਟ ਆਬਜੈਕਟਿਵ ਤਾਂ ਹੋਵੇ ਕਿ ਇਸ ਯੂਨੀਵਰਸਿਟੀ ਦੇ ਰਾਹੀਂ ਅਸੀਂ ਕੀ ਕਰਨਾ ਚਾਹੁੰਦੇ ਹਾਂ ਕਿਉਂਕਿ ਅੱਜ ਲੋੜ ਹੈ, ਬਾਜਵਾ ਸਾਹਿਬ ਨੇ ਬਹੁਤ ਵਧੀਆ ਕਿਹਾ ਹੈ ਕਿ ਅੱਜ ਲੋੜ ਹੈ ਕਿ ਗੁਰੂ ਸਾਹਿਬ ਦੀ ਜੋ ਸਿੱਖਿਆਵਾਂ ਹਨ ਉਨ੍ਹਾਂ ਉਤੇ ਪਹਿਰਾ ਵੀ ਦੇਈਏ ਪਰ ਉਸ ਤੋਂ ਪਹਿਲਾਂ ਜੇ ਆਪਾਂ ਉਨ੍ਹਾਂ ਨੂੰ ਘਰ-ਘਰ

ਤੱਕ ਨਹੀਂ ਪਹੁੰਚਾਵਾਂਗੇ ਤਾਂ ਗੱਲ ਨਹੀਂ ਬਣੇਗੀ। ਅੱਜ ਪੂਰੇ ਵਿਸ਼ਵ ਵਿੱਚ ਉਨ੍ਹਾਂ ਦੀ ਸੋਚ ਨੂੰ ਪਹੁੰਚਾਉਣ ਦੀ ਲੋੜ ਹੈ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਵਿੱਚ ਵੀ ਬਹੁਤ ਐਸੇ ਇਲਾਕੇ ਹਨ, ਸਥਾਨ ਹਨ ਜਿਥੇ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਅੱਜ ਤੱਕ ਨਹੀਂ ਪਹੁੰਚੀਆਂ। ਜੇ ਆਪਾਂ ਯੂਨੀਵਰਸਿਟੀ ਬਣਾਈ ਹੈ ਤਾਂ ਉਸ ਦਾ ਇਕ ਮਕਸਦ ਹੋਣਾ ਚਾਹੀਦਾ ਹੈ ਕਿ ਆਪਾਂ ਉਨ੍ਹਾਂ ਦੇ ਸਿਧਾਂਤ ਨੂੰ, ਉਨ੍ਹਾਂ ਦੇ ਉਪਦੇਸ਼ਾਂ ਨੂੰ ਘਰ ਘਰ ਤੱਕ ਪਹੁੰਚਾਈਏ। ਪਹਿਲਾਂ ਸਮਾਂ ਹੁੰਦਾ ਸੀ, ਮੈਂ 4-5 ਸਾਲ ਦਾ ਸੀ, ਰਾਤ ਨੂੰ ਸੌਣ ਤੋਂ ਪਹਿਲਾਂ ਮੇਰੇ ਮਾਤਾ ਜੀ ਮੈਨੂੰ ਜਨਮ ਸਾਖੀਆਂ ਸੁਣਾਉਂਦੇ ਹੁੰਦੇ ਸੀ, ਸਾਰਿਆਂ ਨੂੰ ਸੁਣਾਉਂਦੇ ਹੁੰਦੇ ਸੀ ਪਰ ਹੁਣ ਸਮਾਂ ਬਦਲ ਗਿਆ ਹੈ, ਨਾ ਤਾਂ ਕੋਈ ਮਾਂ ਸੁਣਾਉਂਦੀ ਹੈ ਅਤੇ ਨਾ ਕਿਸੇ ਕੋਲ ਸਮਾਂ ਹੈ। ਆਮ ਆਪਣੇ ਬੱਚੇ, ਜੁਆਕਾਂ ਨੂੰ ਪੁੱਛ ਲਓ, ਕਿਸੇ ਨੂੰ ਇਹ ਪਤਾ ਨਹੀਂ ਹੋਣਾ ਕਿ ਗੁਰੂ ਸਾਹਿਬ ਸਾਨੂੰ ਕੀ ਸਿਧਾਂਤ ਦੇ ਕੇ ਗਏ ਹਨ। ਸੋ, ਅਜਿਹੇ ਹਾਲਾਤ ਵਿੱਚ ਮੈਂ ਬੇਨਤੀ ਕਰਦਾ ਹਾਂ ਕਿ ਇਸ ਯੂਨੀਵਰਸਿਟੀ ਦਾ first and primary objective ਇਹ ਹੋਣਾ ਚਾਹੀਦਾ ਹੈ। ਆਪਾਂ SGPC ਨੂੰ ਵੀ ਕੋਸ ਲਿਆ ਕਿ SGPC ਕੁਝ ਨਹੀਂ ਕਰਦਾ, ਫਲਾਣਾ ਕੁਝ ਨਹੀਂ ਕਰਦਾ ਪਰ ਜਿਹੜੀ ਯੂਨੀਵਰਸਿਟੀ ਬਣਾ ਰਹੇ ਹਾਂ, ਉਹ ਨਹੀਂ ਕਰੇਗੀ ਤਾਂ ਫੇਰ ਕੌਣ ਕਰੇਗਾ? ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਦਾ primary objective ਰੱਖਿਆ ਜਾਵੇ ਕਿ ਉਨ੍ਹਾਂ ਦੀ ਸੋਚ ਨੂੰ ਘਰ ਘਰ ਤੱਕ ਲੈ ਕੇ ਜਾਣਾ ਹੈ। ਇਸ ਯੂਨੀਵਰਸਿਟੀ ਵਿੱਚ ਉਨ੍ਹਾਂ ਦੇ ਜੀਵਨ ਤੇ ਰਿਸਰਚ ਹੋਵੇ ਅਤੇ ਹਰ ਪਹਿਲੂ ਤੇ ਵਿਚਾਰ ਹੋਣੀ ਚਾਹੀਦੀ ਹੈ।

ਦੂਜਾ, ਕਲਾਜ਼ 3 ਦੀ ਸਬ-ਕਲਾਜ਼ 2 ਵਿੱਚ ਲਿਖਿਆ ਹੈ ਕਿ-The Head Quarters of University shall be at Patiala. ਸਪੀਕਰ ਸਾਹਿਬ, ਪਹਿਲਾਂ ਹੀ ਉਥੇ ਪੰਜਾਬੀ ਯੂਨੀਵਰਸਿਟੀ ਹੈ, ਫੇਰ ਮਹਾਰਾਜ ਭੁਪਿੰਦਰ ਸਿੰਘ ਦੇ ਨਾਂ ਤੇ ਸਪੋਰਟਸ ਯੂਨੀਵਰਸਿਟੀ ਸਥਾਪਤ ਹੋ ਗਈ। ਕੀ ਪੰਜਾਬ ਵਿੱਚ ਕੋਈ ਹੋਰ ਜਗ੍ਹਾ ਨਹੀਂ ਹੈ, ਜਿੱਥੇ ਯੂਨੀਵਰਸਿਟੀ ਸਥਾਪਤ ਹੋ ਸਕੇ? ਇਹ ਯੂਨੀਵਰਸਿਟੀ ਸੁਲਤਾਨਪੁਰ ਲੋਧੀ ਕਿਉਂ ਨਹੀਂ ਸਥਾਪਤ ਕੀਤੀ ਜਾਂਦੀ? ਡੇਰਾ ਬਾਬਾ ਨਾਨਕ ਬਣ ਸਕਦੀ ਹੈ, ਬਟਾਲੇ ਬਣ ਸਕਦੀ ਹੈ, ਕਿਤੇ ਵੀ ਬਣ ਸਕਦੀ ਹੈ। ਇਕੋ ਹੀ ਜਗ੍ਹਾ ਤੇ ਆਪਾਂ ਸਾਰੀਆਂ ਯੂਨੀਵਰਸਿਟੀਆਂ ਬਣਾਈ ਜਾ ਰਹੇ ਹਾਂ। ਪਟਿਆਲੇ ਤੋਂ ਬਿਨਾ ਕੋਈ ਹੋਰ ਜਗ੍ਹਾ ਨਹੀਂ ਹੈ? ਮੈਂ ਬੇਨਤੀ ਕਰਦਾ ਹਾਂ ਅਤੇ ਮੇਰਾ ਸੁਝਾਅ ਹੈ ਕਿ ਇਹ ਯੂਨੀਵਰਸਿਟੀ ਸੁਲਤਾਨਪੁਰ ਲੋਧੀ ਵਿਖੇ ਸਥਾਪਤ ਹੋਣੀ ਚਾਹੀਦੀ ਹੈ। ਉਥੋਂ ਗੁਰੂ ਸਾਹਿਬ ਦਾ ਫਲਸਫਾ ਪੂਰੇ ਵਿਸ਼ਵ ਵਿੱਚ ਫੈਲ ਜਾਵੇ। ਇਹ ਮੇਰੀਆਂ ਦੋ ਬੇਨਤੀਆਂ ਮਾਨਯੋਗ ਮੰਤਰੀ ਸਾਹਿਬ ਨੂੰ ਹਨ, ਮੈਂ ਉਮੀਦ ਕਰਦਾ ਹਾਂ ਕਿ ਉਹ ਮੇਰੀਆਂ ਬੇਨਤੀਆਂ ਨੂੰ ਜ਼ਰੂਰ ਪ੍ਰਵਾਨ ਕਰਨਗੇ।

**ਸ਼੍ਰੀ ਬੁੱਧ ਰਾਮ (ਬੁਢਲਾਡਾ, ਐਸ.ਸੀ.)**: ਸਪੀਕਰ ਸਾਹਿਬ, ਬਹੁਤ ਵਧੀਆ ਮਤਾ ਮੂਵ ਹੋਇਆ ਹੈ ਕਿ ਜਗਤ ਗੁਰੂ ਨਾਨਕ ਦੇਵ ਓਪਨ ਯੂਨੀਵਰਸਿਟੀ ਖੋਲ੍ਹੀ ਜਾ ਰਹੀ ਹੈ। ਅੱਜ ਓਪਨ ਯੂਨੀਵਰਸਿਟੀ ਦੀ ਲੋੜ ਹੈ, ਪਹਿਲਾਂ ਇਕ ਯੂਨੀਵਰਸਿਟੀ ਸੀ ਜਿਸ ਤੇ ਸਾਰੇ ਵਿਦਿਆਰਥੀਆਂ ਦਾ ਵੱਡਾ ਭਾਰ ਪੈਂਦਾ ਸੀ। *ਗਿਆਨ ਖੰਡ*

*ਮਹਿ ਗਿਆਨੁ ਪਰਚੰਡੁ॥* ਗਿਆਨ ਪਰਚੰਡ ਕਰਨ ਵਾਸਤੇ ਯੂਨੀਵਰਸਿਟੀਆਂ ਦਾ ਵੱਡਾ ਰੋਲ ਹੁੰਦਾ ਹੈ। ਜੋ ਇਨ੍ਹਾਂ ਨੇ ਯੂਨੀਵਰਸਿਟੀ ਬਾਰੇ ਦੱਸਿਆ ਹੈ, ਇਹੀ ਗੱਲ ਮੈਂ ਕਹਿਣੀ ਚਾਹੁੰਦਾ ਸੀ ਕਿ ਇਹ ਯੂਨੀਵਰਸਿਟੀ ਕਿਸੇ ਪੱਛੜੇ ਇਲਾਕੇ ਵਿੱਚ ਖੋਲ੍ਹੀ ਜਾਵੇ। ਭਾਵੇਂ ਸੁਲਤਾਨਪੁਰ ਲੋਧੀ ਨੂੰ first preference ਹੈ ਜੇਕਰ ਉਥੇ ਨਹੀਂ ਤਾਂ ਜਿਹੜਾ ਸਾਡਾ ਬੁਢਲਾਡਾ, ਮਾਨਸਾ ਦਾ ਇਲਾਕਾ ਹੈ ਜੋ ਕਿ ਵਿੱਦਿਆ ਦੇ ਖੇਤਰ ਵਿੱਚ ਸਾਰਿਆਂ ਨਾਲੋਂ ਬੈਕਵਰਡ ਹੈ। ਮੈਂ ਸਮਝਦਾ ਹਾਂ ਕਿ ਇਸ ਯੂਨੀਵਰਸਿਟੀ ਦਾ ਸਥਾਨ ਬਦਲ ਕੇ ਮਾਨਸਾ ਜਾਂ ਬੁਢਲਾਡਾ ਕੀਤਾ ਜਾਵੇ।

**Mr. Speaker** : Thank you.

**ਸ਼੍ਰੀ ਬੁੱਧ ਰਾਮ** : ਸਪੀਕਰ ਸਾਹਿਬ, ਇਕ ਹੋਰ ਜ਼ਰੂਰੀ ਗੱਲ ਹੈ। ਯੂਨੀਵਰਸਿਟੀਆਂ ਵਿੱਚ ਪ੍ਰੋਫੈਸਰਾਂ ਦੀ ਬਹੁਤ ਲੋੜ ਹੁੰਦੀ ਹੈ। ਕਿਸੇ ਦੀ ਕੋਰਟ ਵਿੱਚ ਰਿੱਟ ਕਾਰਨ ਸਾਲ 1996 ਤੋਂ ਬਾਅਦ ਅਜੇ ਤੱਕ ਕਿਸੇ ਵੀ ਯੂਨੀਵਰਸਿਟੀ ਵਿੱਚ ਪ੍ਰੋਫੈਸਰ ਡਾਇਰੈਕਟ ਨਿਯੁਕਤ ਨਹੀਂ ਹੋ ਸਕਿਆ ਹੈ। ਸੋ, ਮੈਂ ਤੁਹਾਡੇ ਜ਼ਰੀਏ ਪੰਜਾਬ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਹ stay vacate ਕਰਵਾਈ ਜਾਵੇ ਕਿਉਂਕਿ ਜੇਕਰ ਪ੍ਰੋਫੈਸਰਾਂ ਦੀ ਭਰਤੀ ਹੋਵੇਗੀ ਤਾਂ ਹੀ ਯੂਨੀਵਰਸਿਟੀਆਂ ਚੱਲਣਗੀਆਂ ਜੇਕਰ ਪ੍ਰੋਫੈਸਰ ਹੀ ਨਹੀਂ ਹੋਣਗੇ ਤਾਂ ਯੂਨੀਵਰਸਿਟੀਆਂ ਕਿਥੋਂ ਚੱਲਣਗੀਆਂ?

**Mr. Speaker** : Thank you.

**ਸ਼੍ਰੀ ਬੁੱਧ ਰਾਮ** : ਦੂਜੀ ਗੱਲ, ਯੂਨੀਵਰਸਿਟੀਆਂ ਵਿੱਚ ਜਿਹੜੇ ਪ੍ਰੋਫੈਸਰਾਂ ਦੀ ਪ੍ਰੋਮੋਸ਼ਨ ਹੋ ਰਹੀ ਹੈ ਜਾਂ ਜਿਹੜੀਆਂ ਗੈਸਟ ਫੈਕਲਟੀਜ਼ ਹਨ, ਉਨ੍ਹਾਂ ਦੀ ਭਰਤੀ ਜਾਂ ਪ੍ਰੋਮੋਸ਼ਨ ਵਿੱਚ ਰਿਜ਼ਰਵੇਸ਼ਨ ਪਿਛਲੇ ਪੰਜ ਸਾਲ ਤੋਂ ਨਹੀਂ ਦਿੱਤੀ ਗਈ। ਕਿਰਪਾ ਕਰਕੇ ਜਿਹੜੀ ਬਾਬੇ ਨਾਨਕ ਦੀ ਵਿਚਾਰਧਾਰਾ *"ਨੀਚਾ ਅੰਦਰਿ ਨੀਚ ਜਾਤਿ"* ਲਾਗੂ ਕਰਕੇ ਦਲਿਤਾਂ ਦੇ ਹੱਕ ਵਿੱਚ ਖੜ੍ਹਨ ਦੀ ਕੋਸ਼ਿਸ਼ ਕਰੋ। ਯੂਨੀਵਰਸਿਟੀਆਂ ਦੇ ਪ੍ਰੋਫੈਸਰਾਂ ਅਤੇ ਗੈਸਟ ਫੈਕਲਟੀਜ਼ ਟੀਚਰਾਂ ਵਿੱਚ ਬਕਾਇਦਾ ਰਿਜ਼ਰਵੇਸ਼ਨ ਮੁਤਾਬਿਕ ਭਰਤੀ ਕੀਤੀ ਜਾਵੇ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ....

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਜਵਾਬ ਤਾਂ ਦੇ ਦੇਣ, ਅਸੀਂ ਜਿਹੜੇ ਸਵਾਲਾਂ ਨੂੰ ਪੁੱਛਿਆ ਹੈ।

**ਮਾਨਯੋਗ ਸਪੀਕਰ** : ਜੇਕਰ ਉਨ੍ਹਾਂ ਨੇ ਦੇਣਾ ਹੁੰਦਾ ਤਾਂ ਦੇ ਦਿੰਦੇ। ਚੰਨੀ ਜੀ, ਬੈਠ ਜਾਓ। ਹੁਣ ਪਾਸ ਕਰੀਏ, ਛੱਡੋ ਖਹਿੜਾ। ਚੰਨੀ ਜੀ, ਬੋਲੋ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸਪੀਕਰ ਸਾਹਿਬ, ਅੱਜ ਬਹੁਤ ਹੀ ਮੁਬਾਰਕ ਦਿਨ ਹੈ ਕਿ ਗੁਰੂ ਨਾਨਕ ਸਾਹਿਬ ਦੀ ਫਿਲਾਸਫੀ ਤੇ ਚਲਦੇ ਹੋਏ ਇਕ ਬਹੁਤ ਵੱਡੀ ਯੂਨੀਵਰਸਿਟੀ ਪੰਜਾਬ ਵਿੱਚ ਸਥਾਪਤ ਕੀਤੀ ਜਾ ਰਹੀ ਹੈ। ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਜਿਸ ਵਿੱਚ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦਾ ਵਖਿਆਨ ਕਰਨ ਵਾਸਤੇ ਨਹੀਂ ਆਇਆ। ਇਸ ਤੋਂ ਪਹਿਲਾਂ ਇਨ੍ਹਾਂ ਦੇ ਲੀਡਰ ਸਾਹਿਬ ਸਾਬਕਾ ਮੁੱਖ ਮੰਤਰੀ ਜੀ ਬੋਲ ਕੇ ਗਏ ਹਨ ਕਿ ਪੰਜਾਬ ਵਿੱਚ ਐਜੂਕੇਸ਼ਨ ਦੀ ਬਹੁਤ ਘਾਟ ਹੈ। ਪੰਜਾਬ ਵਿੱਚ ਚੰਗੀ ਐਜੂਕੇਸ਼ਨ ਨਹੀਂ ਹੈ। *"ਵਿਦਿਆ ਵੀਚਾਰੀ ਤਾਂ ਪਰਉਪਕਾਰੀ"* ਇਹ ਸੋਚ ਨਹੀਂ ਅਪਣਾਈ ਗਈ। ਇਹ ਜਿਹੜੀ ਯੂਨੀਵਰਸਿਟੀ ਆ ਰਹੀ ਹੈ, ਗੁਰੂਆਂ ਦੀ ਫਿਲਾਸਫੀ ਤੇ ਚਲਦਿਆਂ ਹੋਇਆਂ, ਪੰਜਾਬ ਦੇ ਲੋਕਾਂ ਨੂੰ ਅੱਛੀ ਸਿੱਖਿਆ ਦੇਣ ਵਾਸਤੇ ਇਹ ਯੂਨੀਵਰਸਿਟੀ ਲਿਆਂਦੀ ਗਈ ਹੈ। ਇਸ ਯੂਨੀਵਰਸਿਟੀ ਵਿੱਚ ਡਿਸਟੈਂਸ ਐਜੂਕੇਸ਼ਨ ਕਰਵਾਈ ਜਾਣੀ ਹੈ, ਯੂਨੀਵਰਸਿਟੀ ਜਾ ਕੇ ਨਹੀਂ ਪੜ੍ਹਨਾ, ਚਾਹੇ ਇਹ ਪਟਿਆਲੇ ਹੋਵੇ, ਚਾਹੇ ਲੁਧਿਆਣੇ ਹੋਵੇ, ਇਸ ਦੇ ਨਾਲ ਕੋਈ ਫਰਕ ਨਹੀਂ ਪੈਣਾ ਕਿਉਂਕਿ ਕਿਸੇ ਨੇ ਯੂਨੀਵਰਸਿਟੀ ਤੱਕ ਨਹੀਂ ਜਾਣਾ। ਉਥੇ ਡਿਸਟੈਂਸ ਐਜੂਕੇਸ਼ਨ ਮਿਲਣੀ ਹੈ। ਤੀਸਰਾ, ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਗੁਰੂ ਸਾਹਿਬ ਦੀ ਫਿਲਾਸਫੀ ਨੂੰ ਫੈਲਾਉਣ ਵਾਸਤੇ ਹੋਰ ਬਹੁਤ ਵੱਡੇ ਉਪਰਾਲੇ ਸਰਕਾਰ ਵਲੋਂ ਬਹੁਤ ਕੀਤੇ ਜਾ ਰਹੇ ਹਨ। ਜਿਵੇਂ ਮੈਂ ਸਵੇਰੇ ਵੀ ਦੱਸਿਆ ਹੈ ਕਿ ਗੁਰੂ ਸਾਹਿਬ ਦੇ ਨਾਮ ਤੇ 11 ਨਵੀਆਂ ਚੇਅਰਜ਼ ਸਥਾਪਿਤ ਕੀਤੀਆਂ ਜਾ ਰਹੀਆਂ ਹਨ ਜਿਨ੍ਹਾਂ ਨਾਲ ਗੁਰੂ ਸਾਹਿਬ ਦੀ ਫਿਲਾਸਫੀ ਨੂੰ ਅੱਗੇ ਫੈਲਾਇਆ ਜਾਣਾ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਇੱਕ ਪੂਰਾ ਡਿਪਾਰਟਮੈਂਟ ਇਸ ਦਾ ਹੈ ਜਿਥੇ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਫਿਲਾਸਫੀ ਅੱਗੇ ਲਿਜਾਈ ਜਾ ਰਹੀ ਹੈ। ਇਸੇ ਤਰ੍ਹਾਂ ਜਿਹੜੇ ਗੁਰੂ ਸਾਹਿਬ ਦੇ ਰਾਗ ਹਨ, ਉਨ੍ਹਾਂ ਨੂੰ ਲੋਕਾਂ ਨੂੰ ਸਿਖਾਉਣ ਵਾਸਤੇ ਇੱਕ ਸਪੈਸ਼ਲ ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਅਕੈਡਮੀ ਨੂੰ ਲੁਧਿਆਣੇ ਦੇ ਵਿੱਚ ਕਰੀਏਟ ਕੀਤਾ ਜਾ ਰਿਹਾ ਹੈ। ਇਸ ਲਈ ਤੁਹਾਡੇ ਖਦਸ਼ੇ ਸਹੀ ਹਨ, ਲੇਕਿਨ ਸਰਕਾਰ ਉਨ੍ਹਾਂ ਨੂੰ ਆਪਣੇ ਤੌਰ ਤੇ ਸਹੀ ਤਰੀਕੇ ਨਾਲ ਟੈਕਲ ਕਰ ਰਹੀ ਹੈ। ਅੱਜ ਜਿਹੜੀ ਇਹ ਯੂਨੀਵਰਸਿਟੀ ਆਈ ਹੈ, ਅਸੀਂ ਕੈਪਟਨ ਅਮਰਿੰਦਰ ਸਿੰਘ ਜੀ ਦੇ ਅਤੇ ਸਰਕਾਰ ਦੇ ਧੰਨਵਾਦੀ ਹਾਂ, ਜਿਨ੍ਹਾਂ ਨੇ ਪੰਜਾਬ ਵਿੱਚ ਸਿੱਖਿਆ ਨੂੰ ਸਹੀ ਦਿਸ਼ਾ ਦੇਣ ਵਾਸਤੇ, ਸਿੱਖਿਆ ਨੂੰ ਘਰ ਘਰ ਪਹੁੰਚਾਉਣ ਵਾਸਤੇ ਉਪਰਾਲਾ ਕੀਤਾ ਹੈ, ਕਿਉਂਕਿ ਤੁਸੀਂ ਕਿਸੇ ਗਰੀਬ ਨੂੰ ਉਸ ਦੇ ਘਰ ਪੈਸੇ ਦੀ ਮਦਦ ਕੇ ਕੇ ਵੀ ਗਰੀਬੀ ਵਿੱਚੋਂ ਨਹੀਂ ਕੱਢ ਸਕਦੇ। ਜੇ ਤੁਸੀਂ ਉਸ ਦੇ ਬੱਚੇ ਨੂੰ ਪੜ੍ਹਾ ਦਿਉ ਤਾਂ ਤੁਸੀਂ ਉਸ ਦੀ ਗਰੀਬੀ ਕੱਢ ਦਿਉਗੇ। ਸੋ, ਜਿਹੜਾ ਉਪਕਾਰੀ ਪ੍ਰੋਗਰਾਮ ਸਰਕਾਰ ਦਾ ਹੈ ਕਿ ਅਸੀਂ ਗਰੀਬ ਦੇ ਬੱਚੇ ਨੂੰ ਐਜੂਕੇਸ਼ਨ ਦੇਣੀ ਹੈ, ਜਿਹੜੀ ਬਾਰੇ ਹੁਣੇ ਸਾਬਕਾ ਮੁੱਖ ਮੰਤਰੀ ਜੀ ਕਹਿ ਕੇ ਗਏ ਹਨ ਕਿ, ਇਸ ਦੇ ਵਿੱਚ ਨੁਕਤਾਚੀਨੀ ਨਹੀਂ ਹੁੰਦੀ, ਹਾਲਾਂਕਿ ਉਹ ਪੰਜ ਵਾਰ ਮੁੱਖ ਮੰਤਰੀ ਰਹੇ ਹਨ, ਉਸ ਤੋਂ ਬਾਅਦ ਕੋਈ ਕਹੇ ਕਿ ਸਾਡੇ ਪੰਜਾਬ ਵਿੱਚ ਐਜੂਕੇਸ਼ਨ ਨਹੀਂ ਹੈ, ਇਹ ਗੱਲ ਚੰਗੀ ਸ਼ੋਭਦੀ ਨਹੀਂ ਪਰ ਅੱਜ ਵੀ ਆਪਾਂ ਮੌਕਾ

ਸਾਂਭੀਏ, ਜਿਹੜਾ ਇਹ ਮੁਬਾਰਕ ਕੰਮ ਹੋ ਰਿਹਾ ਹੈ, ਇਸ ਦੇ ਆਪਾਂ ਧੰਨਵਾਦੀ ਬਣੀਏ । ਮੈਂ ਸਰਕਾਰ ਦਾ ਅਤੇ ਸਾਰਿਆਂ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੇਰਾ ਪੁਆਇੰਟ ਹੈ ਜੀ....

**Mr. Speaker: W**hat else you want?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਉਹ ਜਵਾਬ ਦੇਣ ਲੱਗੇ ਸੀ।

**ਮਾਨਯੋਗ ਸਪੀਕਰ:** ਉਨ੍ਹਾਂ ਨੇ ਹੁਣ ਕੀ ਜਵਾਬ ਦੇਣਾ ਹੈ ਜੀ? ਕੀ ਤੁਸੀਂ ਸੂਬੇ ਵਿੱਚ ਡਿਸਟੈਂਸ ਐਜੂਕੇਸ਼ਨ ਦੇ ਫੈਲਾਉ ਦਾ ਵਿਰੋਧ ਕਰਦੇ ਹੋ? Are you opposing this concept? ਤੁਹਾਡੀ ਜਿਹੜੀ ਦੂਜੀ ਗੱਲ ਹੈ, ਉਸ ਦਾ ਜਵਾਬ ਚੰਨੀ ਜੀ ਨੇ ਦੇ ਦਿੱਤਾ ਹੈ। So far teachings of First Guru is concerned, the State is making all out efforts. ਉਨ੍ਹਾਂ ਨੇ ਦੱਸ ਦਿੱਤਾ ਹੈ ਕਿ ਕੀ-ਕੀ ਕੰਮ ਕੀਤਾ ਜਾ ਰਿਹਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਯੂਨੀਵਰਸਿਟੀ ਖੋਲਣ ਦਾ ਬਹੁਤ ਵਧੀਆ ਕੰਮ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਤਾਂ ਸਿਰਫ ਕਿਹਾ ਹੈ ਕਿ ਜੇ ਪੰਜ ਓਬਜੈਕਟਸ ਹਨ, ਇਸ ਵਿੱਚ ਹੋਰ ਵੀ ਪਾ ਲਉ । ਉਨ੍ਹਾਂ ਦਾ ਦੱਸ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਮੈਂ ਉਨ੍ਹਾਂ ਨੂੰ ਕਹਿ ਦਿੰਦਾ ਹਾਂ, ਵੈਸੇ ਉਹ ਵੀ ਦੱਸ ਦੇਣਗੇ। ਲੇਕਿਨ ਉਨ੍ਹਾਂ ਨੇ ਦੱਸ ਦਿੱਤਾ ਹੈ, ਕਲੈਰੀਫਾਈ ਕੀਤਾ ਹੈ ਕਿ ਜਿਹੜੇ ਲੋਕ ਹਾਜ਼ਰ ਹੋ ਕੇ ਐਜੂਕੇਸ਼ਨ ਨਹੀਂ ਲੈ ਸਕਦੇ, ਉਹ ਡਿਸਟੈਂਸ ਐਜੂਕੇਸ਼ਨ ਰਾਹੀਂ ਪੜ੍ਹ ਸਕਦੇ ਹਨ। ਉਨ੍ਹਾਂ ਵਾਸਤੇ ਡਿਸਟੈਂਸ ਐਜੂਕੇਸ਼ਨ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਉਹ ਇਸ ਬਾਰੇ ਕਰਨ ਨੂੰ ਤਿਆਰ ਹਨ।

**ਮਾਨਯੋਗ ਸਪੀਕਰ:** ਨਹੀਂ ਜੀ। ਇਹ ਗਲਤ ਹੈ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਯੂਨੀਵਰਸਿਟੀ ਉਨ੍ਹਾਂ ਬੀਬੀਆਂ ਭੈਣਾਂ ਵਾਸਤੇ ਹੈ ਜਿਹੜੀਆਂ ਘਰੇ ਕੰਮ ਕਰਦੀਆਂ ਹਨ ਅਤੇ ਸਿੱਖਿਆ ਲੈਣ ਵਾਸਤੇ ਨਹੀਂ ਜਾ ਸਕਦੀਆਂ। ਉਹ ਡਿਸਟੈਂਸ ਐਜੂਕੇਸ਼ਨ ਰਾਹੀਂ ਘਰੇ ਬੈਠ ਕੇ ਐਜੂਕੇਸ਼ਨ ਪ੍ਰਾਪਤ ਕਰ ਸਕਦੀਆਂ ਹਨ ਅਤੇ ਜੇਕਰ ਉਹ ਪੰਜਾਬੀ ਘਰੇ ਪੜ੍ਹਨਗੀਆਂ ਤਾਂ ਹੀ ਬਾਣੀ ਪੜ੍ਹ ਸਕਣਗੀਆਂ। ਬਾਕੀ ਜੇ ਕੋਈ ਓਬਜੈਕਟ ਰਹਿ ਗਿਆ ਹੈ ਜਾਂ ਤੁਹਾਡਾ ਕੋਈ ਸੁਜੈਸ਼ਨ ਹੈ, ਉਹ ਵੀ ਤੁਹਾਡੇ

ਤੋਂ ਲੈ ਕੇ ਇਸ ਵਿੱਚ ਐਡ ਕਰ ਦੇਵਾਂਗੇ। ਸਾਰਿਆਂ ਦਾ ਓਬਜੈਕਟਿਵ ਸੇਮ ਹੈ। ਇਸ ਵਿੱਚ ਕੋਈ ਵੱਡੀ ਗੱਲ ਨਹੀਂ, ਤੁਹਾਡੀ ਗੱਲ ਤੇ ਜ਼ਰੂਰ ਵਿਚਾਰ ਕਰ ਲਿਆ ਜਾਵੇਗਾ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਜਗਤ ਗੁਰੂ ਨਾਨਕ ਦੇਵ ਪੰਜਾਬ ਰਾਜ ਓਪਨ ਯੂਨੀਵਰਸਿਟੀ ਬਿੱਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 31**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 31 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਕਲਾਜ਼ਾਂ 2 ਤੋਂ 31**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 31 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ ਕਲਾਜ਼ (1) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ)** :ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਜਗਤ ਗੁਰੂ ਨਾਨਕ ਦੇਵ ਪੰਜਾਬ ਰਾਜ ਓਪਨ ਯੂਨੀਵਰਸਿਟੀ ਬਿੱਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਜਗਤ ਗੁਰੂ ਨਾਨਕ ਦੇਵ ਪੰਜਾਬ ਰਾਜ ਓਪਨ ਯੂਨੀਵਰਸਿਟੀ ਬਿੱਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਜਗਤ ਗੁਰੂ ਨਾਨਕ ਦੇਵ ਪੰਜਾਬ ਰਾਜ ਓਪਨ ਯੂਨੀਵਰਸਿਟੀ ਬਿੱਲ, 2019 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

Under Print
Not for Legal/Official use

**ਮਾਨਯੋਗ ਸਪੀਕਰ:** ਮੈਂ ਇਸ ਅਜ਼ੀਮ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਅੱਜ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਦੇ ਸਬੰਧ ਵਿਚ ਹੋਏ ਵਿਸ਼ੇਸ਼ ਸਮਾਗਮ ਵਿਚ ਸਦਨ ਦੀ ਕਾਰਵਾਈ ਚਲਾਉਣ ਅਤੇ ਉਸ ਤੋਂ ਪਹਿਲਾਂ ਹੋਏ ਪ੍ਰੋਗਰਾਮ ਨੂੰ ਸਫਲ ਬਣਾਉਣ ਵਿਚ ਆਪ ਸਭ ਨੇ ਸਹਿਯੋਗ ਦਿੱਤਾ ਹੈ। ਆਪ ਸਭ ਦੇ ਸਹਿਯੋਗ ਨਾਲ ਸਦਨ ਵਿਚ ਬਹੁਤ ਵਧੀਆ ਮਾਹੌਲ ਰਿਹਾ ਹੈ। ਗੁਰੂ ਸਾਹਿਬ ਜੀ ਦੀ ਅਪਾਰ ਮਿਹਰ ਸਦਕਾ ਮਾਨਯੋਗ ਮੈਂਬਰਾਂ ਵੱਲੋਂ ਬਹੁਤ ਹੀ ਵਧੀਆ, ਵੱਡਮੁੱਲੇ ਵਿਚਾਰ, ਬਹੁਤ ਹੀ ਅੱਛੇ ਵਾਤਾਵਰਣ ਵਿਚ ਪੇਸ਼ ਕੀਤੇ ਗਏ। ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਸਾਰੇ ਇਸੇ ਤਰ੍ਹਾਂ ਸਦਨ ਦੀ ਮਰਿਆਦਾ ਨੂੰ ਕਾਇਮ ਰੱਖਣ ਵਿਚ ਮੈਨੂੰ ਸਹਿਯੋਗ ਦਿੰਦੇ ਰਹੋਗੇ।

ਹੁਣ, ਸਦਨ ਵੀਰਵਾਰ, ਮਿਤੀ 7 ਨਵੰਬਰ, 2019 ਨੂੰ 11.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

*7:42 ਵਜੇ ਸ਼ਾਮ

(ਇਸ ਉਪਰੰਤ ਸਦਨ ਵੀਰਵਾਰ, ਮਿਤੀ 7 ਨਵੰਬਰ, 2019 ਦੇ 11.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ।)

---